ਜੀਵਨ

# ਬਾਬਾ ਦੀਪ ਸਿੰਘ ਜੀ ਸ਼ਹੀਦ

ਲੇਖਕ
ਪ੍ਰੋ. ਕਰਤਾਰ ਸਿੰਘ 'ਚਾਵਲਾ'

ਪ੍ਰਕਾਸ਼ਕ
ਖ਼ਾਲਸਾ ਬ੍ਰਦਰਜ਼
134/7, ਸਿਟੀ ਸੈਂਟਰ, ਅੰਮ੍ਰਿਤਸਰ।

## ਸਮਰਪਣ

**ਉਨ੍ਹਾਂ ਪਿਆਰਿਆਂ ਨੂੰ**

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥

(ਪੰਨਾ ੧੪੧੨)

# ਤਰਤੀਬ

# ਜੀਵਨੀ

## ਬਾਬਾ ਦੀਪ ਸਿੰਘ ਜੀ ਸ਼ਹੀਦ

ਸਿੱਖ ਪੰਥ ਵਿਚ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਪਰਿਵਾਰਾਂ ਤੋਂ ਬਾਅਦ ਉੱਘੇ ਸਿੱਖ ਵਿਦਵਾਨਾਂ ਅਤੇ ਸ਼ਹੀਦਾਂ ਦਾ ਸਤਿਕਾਰ ਕੀਤਾ ਜਾਂਦਾ ਹੈ ਜਿਹਾ ਕਿ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਬਾਬਾ ਬੰਦਾ ਸਿੰਘ ਬਹਾਦਰ, ਭਾਈ ਮਨੀ ਸਿੰਘ ਜੀ ਸ਼ਹੀਦ, ਬਾਬਾ ਦੀਪ ਸਿੰਘ ਜੀ ਸ਼ਹੀਦ ਆਦਿ। ਇਨ੍ਹਾਂ ਸ਼ਹੀਦਾਂ ਵਿਚੋਂ ਬਾਬਾ ਦੀਪ ਸਿੰਘ ਜੀ ਸਭ ਤੋਂ ਸਿਰਮੌਰ ਹੋਏ ਹਨ।

ਸਿੱਖ ਧਰਮ ਦਾ ਮੁੱਢ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੰਨ੍ਹਿਆ। ਮੂਲ ਰੂਪ ਇਹ ਇਕ ਸ਼ਾਂਤੀ-ਪ੍ਰਿਅ ਅਤੇ ਪ੍ਰੇਰਨਾਤਮਕ ਧਰਮ ਹੈ ਅਤੇ ਮਨੁੱਖੀ ਸਮਾਨਤਾ ਅਤੇ ਸਰਬ-ਸ਼ਾਂਤੀ ਇਸ ਦਾ ਬੁਨਿਆਦੀ ਸਿਧਾਂਤ ਹੈ। ਇਸ ਵਿਚ ਹਿੰਸਾ, ਜਬਰ ਜਾਂ ਪ੍ਰਲੋਭਨ ਆਦਿ ਲਈ ਕੋਈ ਥਾਂ ਨਹੀਂ ਜਿਨ੍ਹਾਂ ਦੀ ਵਰਤੋਂ ਦੂਜੇ ਧਰਮਾਂ ਦੇ ਜੋਸ਼ੀਲੇ ਅਤੇ ਕੱਟੜ-ਪੰਥੀ ਪੈਰੋਕਾਰਾਂ ਵਲੋਂ ਵਿਰੋਧੀ ਵਿਚਾਰਾਂ ਵਾਲੇ ਲੋਕਾਂ ਦੇ ਖਿਲਾਫ਼ ਕੀਤੀ ਗਈ, ਅਸੀਂ ਇਤਿਹਾਸ ਵਿਚ ਪੜ੍ਹਦੇ ਹਾਂ। ਸਾਡਾ ਇਸ਼ਾਰਾ ਹਿੰਦੂ ਕੱਟੜ-ਪੰਥੀਆਂ ਵਲੋਂ ਬੋਧੀਆਂ ਉੱਤੇ ਕੀਤੇ ਜਬਰ, ਇਸਲਾਮ ਦੇ ਜਨੂੰਨੀ ਪ੍ਰਚਾਰਕਾਂ ਤੇ ਬਾਦਸ਼ਾਹਾਂ ਵਲੋਂ ਗ਼ੈਰ-ਮੁਸਲਿਮਾਂ ਉੱਤੇ ਢਾਏ ਜ਼ੁਲਮਾਂ ਅਤੇ ਈਸਾਈ ਮਿਸ਼ਨਰੀਆਂ ਦੁਆਰਾ ਗ਼ਰੀਬ ਤੇ ਪੱਛੜੀਆਂ ਜਾਤੀਆਂ ਨੂੰ ਪੇਸ਼ ਕੀਤੇ ਪ੍ਰਲੋਭਨਾਂ ਵੱਲ ਹੈ। ਸਿੱਖ ਧਰਮ ਦਾ ਪ੍ਰਚਾਰ ਅਤੇ ਪਸਾਰ ਇਸ ਦੇ ਸਰਲ ਮਾਨਵੀ ਗੁਣਾਂ ਕਰਕੇ ਹੋਇਆ। ਸੁੱਚੀ ਕਿਰਤ ਕਰਨੀ, ਵੰਡ ਕੇ ਛਕਣਾ ਅਤੇ ਨਾਮ ਜਪਣਾ, ਇਹ ਇਸ ਦੇ ਗੁਣ, ਇਸ ਦੀ ਸਿੱਖਿਆ ਹੈ। ਬ੍ਰਾਹਮਣੀ ਕਰਮ-ਕਾਂਡਾਂ ਅਤੇ ਜੋਗੀਆਂ ਦੇ ਕਰੜੀ ਯੋਗ-ਸਾਧਨਾ ਤੇ ਗ੍ਰਿਹਸਥ-ਤਿਆਗ ਵਰਗੇ ਔਖੇ ਮਾਰਗ ਅਤੇ ਮੁਸ਼ਲਮਾਨੀ ਜਬਰ-ਜ਼ੁਲਮ ਤੋਂ ਦੁਖੀ ਜਨਤਾ ਆਪ ਤੋਂ ਆਪ ਸਿੱਖ ਧਰਮ ਵਲ ਪ੍ਰੇਰਤ ਹੁੰਦੀ ਗਈ।

ਸਿੱਖ ਧਰਮ ਦਾ ਸ਼ਾਂਤੀ ਪੂਰਨ ਅਤੇ ਪ੍ਰੇਰਨਾਤਮਕ ਸਰੂਪ ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਕਾਇਮ ਰਿਹਾ। ਦੇਸ਼ ਵਿਚ ਮੁਸਲਮਾਨੀ ਰਾਜ ਸੀ ਪਰ ਬਾਦਸ਼ਾਹ ਅਕਬਰ ਦੀ ਨੀਤੀ ਸਹਿਨ-ਸ਼ੀਲਤਾ ਵਾਲੀ ਰਹਿਣ ਕਰਕੇ ਸਿੱਖ ਧਰਮ ਦੀ ਪ੍ਰਫੁੱਲਤਾ ਅਤੇ ਪਸਾਰ ਵਿਚ ਕੋਈ ਵਿਘਨ ਨਾ ਪਿਆ। ਸਗੋਂ ਅਕਬਰ ਨੇ ਤਾਂ ਸ੍ਰੀ ਗੁਰੂ ਅਮਰਦਾਸ ਜੀ ਦੀ ਚਲਾਈ ਪੰਗਤ ਵਿਚ ਬੈਠ ਕੇ ਲੰਗਰ ਛਕਿਆ ਅਤੇ ਗੁਰੂ ਜੀ ਨੂੰ ਲੰਗਰ ਦੇ ਖ਼ਰਚ ਲਈ ਜਾਗੀਰ ਲਾਉਣ ਦੀ ਵੀ ਪੇਸ਼ਕਸ਼ ਕੀਤੀ ਜਿਸ ਨੂੰ ਗੁਰੂ ਸਾਹਿਬ ਨੇ ਇਹ ਕਹਿ ਕੇ ਲੈਣ ਤੋਂ ਇਨਕਾਰ ਕਰ ਦਿੱਤਾ ਕਿ ਸੰਗਤਾਂ ਦਾ ਲੰਗਰ ਸੰਗਤਾਂ ਦੇ ਖ਼ਰਚ 'ਤੇ ਹੀ ਚਲਣਾ ਯੋਗ ਹੈ। ਪਰ ਅਕਬਰ ਦੀ ਮੌਤ ਤੋਂ ਬਾਅਦ ਜਹਾਂਗੀਰ ਤਖ਼ਤ 'ਤੇ ਬੈਠਾ। ਜਿਹੜਾ ਹਿੰਦੂ ਮਾਂ ਦੇ ਪੇਟੋਂ ਜੰਮਿਆ ਹੋਣ 'ਤੇ ਵੀ ਕੱਟੜ ਮੁਸਲਮਾਨੀ ਵਿਚਾਰਧਾਰਾ ਰੱਖਦਾ ਸੀ। ਉਸ ਨੇ ਆਪਣੇ ਬਾਗ਼ੀ ਪੁੱਤਰ ਨੂੰ ਮਦਦ ਦੇਣ ਦਾ ਝੂਠਾ ਇਲਜਾਮ ਲਾ ਕੇ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰ ਦਿੱਤਾ।

ਸ਼ਹੀਦੀ ਪ੍ਰਾਪਤ ਕਰਨ ਲਈ ਜਾਣ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਸਪੁੱਤਰ ਸ੍ਰੀ ਹਰਿਗੋਬਿੰਦ ਜੀ ਨੂੰ ਗੁਰ-ਗੱਦੀ ਬਖ਼ਸ਼ਣ ਦੇ ਨਾਲ ਨਾਲ ਇਹ ਸੰਕੇਤ ਵੀ ਦਿੱਤਾ ਕਿ ਸਿੱਖੀ ਨੂੰ ਮੁਗ਼ਲਾਂ ਦੇ ਜਬਰ-ਜ਼ੁਲਮ ਤੋਂ ਬਚਾਉਣ ਲਈ ਹੁਣ ਸਿੱਖਾਂ ਵਿਚ ਹੋਰ ਗੁਣਾਂ ਦੇ ਨਾਲ ਬੀਰ-ਰਸ ਦਾ ਸੰਚਾਰ ਵੀ ਸਮੇਂ ਦੀ ਲੋੜ ਬਣ ਚੁੱਕੀ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਸਿੱਖਿਆ ਅਨੁਸਾਰ ਗੁਰਿਆਈ ਦਾ ਤਿਲਕ ਲਗਵਾਉਣ ਸਮੇਂ ਸੇਲੀ ਟੋਪੀ ਦੀ ਥਾਂ ਦਸਤਾਰ ਸਜਾਈ ਅਤੇ ਪੀਰੀ ਦੇ ਨਾਲ ਨਾਲ ਮੀਰੀ ਦੀ ਵੀ ਤਲਵਾਰ ਪਹਿਨੀ।

ਇਸ ਸਮੇਂ ਤੋਂ ਸਿੱਖ ਧਰਮ ਵਿਚ ਸ਼ਹਾਦਤ ਅਤੇ ਬੀਰ-ਰਸ ਦੇ ਅੰਸ਼ ਸ਼ਾਮਲ ਹੋ ਗਏ। ਪ੍ਰੰਤੂ ਮਨੁੱਖੀ ਸਮਾਨਤਾ ਅਤੇ ਸਰਬ-ਸਾਂਝ ਦੇ ਭਾਵ ਫਿਰ ਵੀ ਸਭ ਤੋਂ ਉਪਰ ਰਹੇ। ਬੀਰ-ਰਸ ਦੀ ਵਰਤੋਂ ਕੇਵਲ ਜ਼ੁਲਮ ਦਾ ਟਾਕਰਾ ਕਰਨ ਅਤੇ ਮਜ਼ਲੂਮਾਂ ਦੀ ਰੱਖਿਆ ਲਈ ਕੀਤੀ ਗਈ। ਗੁਰੂ ਹਰਿਗੋਬਿੰਦ ਸਾਹਿਬ ਨੇ ਮੁਗ਼ਲਾਂ ਦੇ ਵਿਰੁੱਧ ਜਿਹੜੇ ਯੁੱਧ ਕੀਤੇ ਅਤੇ ਜਿੱਤਾਂ ਪ੍ਰਾਪਤ ਕੀਤੀਆਂ, ਉਹ ਸਭੇ ਸ੍ਵੈ-ਰੱਖਿਆ ਲਈ ਲੜੇ ਗਏ ਸਨ। ਗੁਰੂ ਸਾਹਿਬ ਵਲੋਂ ਆਪ ਕਿਸੇ ਮੌਕੇ 'ਤੇ ਪਹਿਲ ਨਹੀਂ ਕੀਤੀ ਗਈ, ਨਾ ਜੰਗ ਜਿੱਤਣ ਮਗਰੋਂ

ਕਿਸੇ ਇਲਾਕੇ ਉੱਤੇ ਕਬਜ਼ਾ ਕੀਤਾ ਗਿਆ। ਜੰਗ ਵਿਚ ਜ਼ਖ਼ਮੀ ਮੁਸਲਮਾਨ ਫ਼ੌਜੀਆਂ ਦਾ ਵੀ ਇਲਾਜ ਕੀਤਾ ਗਿਆ ਅਤੇ ਮ੍ਰਿਤਕਾਂ ਦੀਆਂ ਲਾਸ਼ਾਂ ਨੂੰ ਦਫ਼ਨਾਇਆ ਗਿਆ। ਇਹ ਸਿੱਖ ਧਰਮ ਦਾ ਮਾਨਵੀ ਸਰੂਪ ਸੀ।

ਸਿੱਖ ਪੰਥ ਵਿਚ ਆਏ ਬੀਰ-ਰਸ ਦਾ ਸਿਖਰਲਾ ਉਭਾਰ ਖ਼ਾਲਸਾ ਪੰਥ ਦੀ ਸਿਰਜਣਾ ਵਿਚ ਪ੍ਰਗਟ ਹੋਇਆ। ਪੰਜ ਪਿਆਰਿਆਂ ਨੇ ਜਿਵੇਂ ਨਿਰਭੈ ਤੇ ਨਿਰਸੰਕੋਚ ਹੋ ਕੇ ਸੀਸ ਭੇਟਾ ਕੀਤੇ, ਇਹ ਇਸ ਦੀ ਸੁੰਦਰ ਉਦਾਹਰਣ ਹੈ। ਸਿੱਖ ਹੁਣ 'ਸਿੰਘ' ਬਣ ਗਏ ਅਤੇ ਸ਼ੇਰਾਂ ਵਾਂਗ ਗੱਜਣ ਲੱਗੇ। ਸਦੀਆਂ ਤੋਂ ਦੱਬੀ ਕੁਚਲੀ, ਸਾਹ-ਸੱਤ ਹੀਣ ਲੋਕਾਈ ਵਿਚ ਅੰਮ੍ਰਿਤ-ਸੰਚਾਰ ਨੇ ਅਜਿਹਾ ਬਾਹੂ-ਬਲ ਅਤੇ ਆਤਮ-ਵਿਸ਼ਵਾਸ ਜਗਾਇਆ ਜਿਸ ਨੇ 'ਸਵਾ ਲਾਖ ਸੇਂ ਏਕ ਲੜਾਊਂ' ਦਾ ਮਹਾਂਵਾਕ ਪੂਰਨ ਕਰ ਵਿਖਾਇਆ। ਸਿੰਘਾਂ ਨੇ ਪਹਾੜੀ ਰਾਜਿਆਂ ਅਤੇ ਮੁਗ਼ਲਾਂ ਵਲੋਂ ਕੀਤੇ ਹਮਲਿਆਂ ਦਾ ਮੂੰਹ-ਤੋੜ ਉੱਤਰ ਦਿੰਦਿਆਂ ਹੋਇਆਂ ਬੀਰਤਾ ਅਤੇ ਸਾਹਸ ਦੇ ਅਜਿਹੇ ਕ਼ਾਰਨਾਮੇ ਕੀਤੇ, ਜਿਨ੍ਹਾਂ ਨੂੰ ਤੱਕ ਕੇ ਵੈਰੀ ਦੰਗ ਰਹਿ ਗਏ। ਸਿੰਘਾਂ ਦੀਆਂ ਜੰਗਾਂ ਹਿੰਦੂ ਜਾਂ ਮੁਸਲਮਾਨ ਧਰਮ ਦੇ ਵਿਰੁੱਧ ਨਹੀਂ ਸਨ, ਜਬਰ ਤੇ ਜਾਬਰਾਂ ਦੇ ਵਿਰੁੱਧ ਸਨ। ਜੰਗ ਦੇ ਦੌਰਾਨ ਭਾਈ ਘਨੱਈਆ ਜਿਹੇ ਮਾਨਵ-ਹਿਤੈਸ਼ੀ ਸਿੱਖ ਬਿਨਾਂ ਧਰਮ ਦੇ ਵਿਤਕਰੇ ਦੇ ਸਭਨਾਂ ਜ਼ਖ਼ਮੀਆਂ ਨੂੰ ਜਲ ਛਕਾਉਂਦੇ ਤੇ ਮਲ੍ਹਮ-ਪੱਟੀ ਕਰਦੇ ਸਨ ਅਤੇ ਇਸ ਤਰ੍ਹਾਂ ***'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ'*** ਦੀ ਭਾਵਨਾ ਨੂੰ ਸੱਚ ਕਰ ਵਿਖਾਉਂਦੇ ਸਨ।

ਬੀਰਤਾ ਅਤੇ ਸਾਹਸ ਦੇ ਨਾਲ ਨਾਲ ਸ਼ਹੀਦੀਆਂ ਦਾ ਸਿਲਸਿਲਾ ਵੀ ਨਿਰੰਤਰ ਚਲਦਾ ਗਿਆ। ਖ਼ਾਲਸੇ ਦੀ ਸਿਰਜਣਾ ਤੋਂ ਪਹਿਲਾਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਅਤੇ ਉਨ੍ਹਾਂ ਦੇ ਨਾਲ ਦਿੱਲੀ ਆਏ ਸਿੱਖਾਂ ਨੇ ਅਦੁੱਤੀ ਸ਼ਹੀਦੀਆਂ ਦੇ ਕੇ ਅੰਨ੍ਹਮੱਤੀ ਔਰੰਗਜ਼ੇਬ ਦਾ ਮੂੰਹ ਭੰਨਿਆ। ਇਨ੍ਹਾਂ ਸ਼ਹੀਦੀਆਂ ਤੋਂ ਸਿੱਖਾਂ ਵਿਚ ਉਪਜੇ ਰੋਹ ਤੇ ਰੋਸ ਵਿਚੋਂ ਹੀ ਖ਼ਾਲਸੇ ਦਾ ਜਨਮ ਹੋਇਆ।

ਅੰਮ੍ਰਿਤ-ਸੰਚਾਰ ਤੋਂ ਬਾਅਦ ਗੁਰੂ-ਪਰਿਵਾਰ ਵਿਚੋਂ ਪਹਿਲੀ ਸ਼ਹੀਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਵੱਡੇ ਸਪੁੱਤਰਾਂ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਨੇ ਚਮਕੌਰ ਦੀ ਜੰਗ ਵਿਚ ਦਿੱਤੀ। ਇਹ ਜੰਗ ਵੀ ਇਤਿਹਾਸ ਦੀ ਇਕ ਅਨੋਖੀ ਅਤੇ ਨਿਵੇਕਲੀ ਕਿਸਮ ਦੀ ਜੰਗ ਸੀ। ਇਕ ਕੱਚੀ ਗੜ੍ਹੀ ਵਿਚ ਘਿਰੇ ਹੋਏ ਪੈਂਤੀ-ਚਾਲ੍ਹੀ ਸਿੰਘਾਂ ਨੇ ਗੁਰੂ ਜੀ ਦੀ

ਅਗਵਾਈ ਵਿਚ ਲੱਖਾਂ ਦੀ ਗਿਣਤੀ ਵਿਚ ਉਮਡੀ ਹੋਈ ਮੁਗ਼ਲ ਫ਼ੌਜ ਨੂੰ ਕਈ ਘੰਟਿਆਂ ਤੱਕ ਕਰਾਰਾ ਮੁਕਾਬਲਾ ਦਿੱਤਾ। ਸੰਸਾਰ-ਇਤਿਹਾਸ ਵਿਚ ਸ਼ਾਇਦ ਇਕੋ-ਇਕ, ਹੋਰ ਕੁਝ ਇਸ ਕਿਸਮ ਦੀ ਮਿਸਾਲ ਯੂਨਾਨ ਵਿਚ ਥਰਮੋਪੱਲੀ ਦੇ ਦੱਰੇ 'ਤੇ ਹੋਈ ਜੰਗ ਦੀ ਮਿਲਦੀ ਹੈ ਜਦੋਂ ਯੂਨਾਨ 'ਤੇ ਹਮਲਾਵਰ ਹੋਈਆਂ ਦਾਰਾ ਮਹਾਨ ਦੀਆਂ ਈਰਾਨੀ ਫ਼ੌਜਾਂ ਦੇ ਹੜ੍ਹ ਨੂੰ ਮੁੱਠ-ਕੁ ਭਰ ਯੂਨਾਨੀ ਯੋਧਿਆਂ ਨੇ ਕਈ ਚਿਰ ਰੋਕੀ ਰੱਖਿਆ ਸੀ। ਚੜ੍ਹਦੀ ਉਮਰ ਦੇ ਬਾਲਕਾਂ—ਸਾਹਿਬਜ਼ਾਦਾ ਅਜੀਤ ਸਿੰਘ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੇ ਮੁਗ਼ਲ ਧਾੜਵੀਆਂ ਦੇ ਵਿਰੁੱਧ ਅਜਿਹੀ ਤੇਗ਼ ਵਾਹੀ ਕਿ ਕਈ ਚਿਰ ਵੱਡੇ ਵੱਡੇ ਨਾਢੂ ਖਾਂ ਬਣੇ ਯੋਧਿਆਂ ਨੂੰ ਉਨ੍ਹਾਂ ਦੇ ਨੇੜੇ ਆਉਣ ਦਾ ਹੌਂਸਲਾ ਨਾ ਪਿਆ। ਦਰਜਨਾਂ ਵੈਰੀਆਂ ਨੂੰ ਜਮ ਲੋਕ ਪੁਚਾ ਕੇ ਦੋਵੇਂ ਬਾਲ-ਯੋਧੇ ਅਮਰ ਸ਼ਹੀਦੀ ਨੂੰ ਪ੍ਰਾਪਤ ਹੋ ਗਏ।

ਦੂਜੀ ਸ਼ਹੀਦੀ ਦਸਮ ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ—ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਨੇ ਸਰਹਿੰਦ ਵਿਖੇ ਦਿੱਤੀ। ਅਨੰਦਪੁਰ ਸਾਹਿਬ ਨੂੰ ਛੱਡਣ ਵੇਲੇ ਮੁਗ਼ਲ ਫ਼ੌਜਦਾਰਾਂ ਨੇ ਕੁਰਾਨ ਦੀਆਂ ਖਾਧੀਆਂ ਕਸਮਾਂ ਨੂੰ ਤੋੜ ਕੇ ਗੁਰੂ ਜੀ ਉੱਤੇ ਧਾਵਾ ਬੋਲ ਦਿੱਤਾ। ਇਸ ਹਫ਼ੜਾ-ਦਫ਼ੜੀ ਸਮੇਂ ਗੁਰੂ ਜੀ ਵੱਡੇ ਸਾਹਿਬਜ਼ਾਦਿਆਂ ਨਾਲ ਚਮਕੌਰ ਵੱਲ ਨਿਕਲ ਗਏ ਅਤੇ ਵੱਡੇ ਮਾਤਾ ਜੀ ਨੂੰ ਛੋਟੇ ਸਾਹਿਬਜ਼ਾਦਿਆਂ ਸਣੇ ਗੁਰੂ-ਘਰ ਦਾ ਰਸੋਈਆ ਗੰਗੂ ਬ੍ਰਾਹਮਣ ਆਪਣੇ ਪਿੰਡ ਲੈ ਗਿਆ। ਮਾਤਾ ਜੀ ਅਨੰਦਪੁਰ ਤੋਂ ਚੱਲਣ ਸਮੇਂ ਗੁਰੂ-ਘਰ ਦੇ ਕੁਝ ਗਹਿਣੇ ਤੇ ਨਕਦੀ ਗੰਢ ਵਿਚ ਬੰਨ੍ਹ ਕੇ ਲਿਆਏ ਸਨ। ਉਨ੍ਹਾਂ ਨੂੰ ਵੇਖ ਕੇ ਗੰਗੂ ਦਾ ਮਨ ਬੇਈਮਾਨ ਹੋ ਗਿਆ। ਉਸ ਨੇ ਉਹ ਗੰਢ ਚੁਰਾ ਲਈ ਤੇ ਮੁਸਲਮਾਨ ਹਾਕਮਾਂ ਕੋਲੋਂ ਇਨਾਮ ਲੈਣ ਦੇ ਲੋਭ ਵਿਚ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਇਲਾਕੇ ਦੇ ਹਾਕਮ ਕੋਲ ਪਕੜਵਾ ਦਿੱਤਾ। ਉਹ ਉਨ੍ਹਾਂ ਨੂੰ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਕੋਲ ਲੈ ਗਿਆ। ਵਜ਼ੀਰ ਖ਼ਾਨ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਮੁਸਲਮਾਨ ਬਣ ਜਾਣ ਲਈ ਬੜੇ ਲੋਭ ਦਿੱਤੇ, ਦਬਾਅ ਪਾਇਆ ਅਤੇ ਡਰਾਇਆ ਧਮਕਾਇਆ, ਪਰ ਅੰਞਾਣ ਉਮਰ ਹੁੰਦਿਆਂ ਹੋਇਆਂ ਵੀ ਦੋਵੇਂ ਬੀਰ ਬਾਲਕ ਆਪਣੇ ਧਰਮ 'ਤੇ ਕਾਇਮ ਰਹੇ ਤੇ ਸੂਬੇ ਦੀ ਕਿਸੇ ਵੀ ਧਮਕੀ ਜਾਂ ਪ੍ਰਲੋਭਨ ਦੇ ਅੱਗੇ ਨਾ ਝੁਕੇ। ਜਿਸ ਤੇ ਗ਼ੁੱਸਾ ਖਾ ਕੇ ਜ਼ਾਲਮ ਨੇ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ।

ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਸ ਸਾਕੇ ਦੀ ਖ਼ਬਰ ਮਿਲੀ ਤਾਂ ਸਾਹਿਬਾਂ ਨੇ ਘਾਹ ਦੀਆਂ ਕੁਝ ਤਿੜਾਂ ਤੀਰ ਨਾਲ ਪੁੱਟ ਕੇ ਬਚਨ ਕੀਤਾ, "ਇਨ੍ਹਾਂ ਸ਼ਹੀਦੀਆਂ ਨੇ ਮੁਗ਼ਲ ਰਾਜ ਦੀਆਂ ਜੜ੍ਹਾਂ ਉਖੇੜ ਦਿੱਤੀਆਂ ਹਨ।" ਇਤਿਹਾਸ ਗਵਾਹ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਬਚਨ ਸਦੀ ਬੀਤਦੇ ਨਾ-ਬੀਤਦੇ ਅੱਖਰ-ਅੱਖਰ ਪੂਰਾ ਹੋਇਆ।

ਮੁਕਤਸਰ ਦੀ ਜੰਗ ਵਿਚ ਕਈ ਸਿੰਘਾਂ ਨੇ ਸ਼ਹੀਦੀਆਂ ਪਾਈਆਂ। ਇਨ੍ਹਾਂ ਵਿਚ ਉਹ ਸਿੰਘ ਵੀ ਸ਼ਾਮਲ ਸਨ, ਜਿਹੜੇ ਅਨੰਦਪੁਰ ਸਾਹਿਬ ਦੇ ਘੇਰੇ ਵੇਲੇ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਛੱਡ ਆਏ ਸਨ। ਭਾਈ ਮਹਾਂ ਸਿੰਘ ਜੀ ਦੀ ਬੇਨਤੀ ਉੱਤੇ ਗੁਰੂ ਗੋਬਿੰਦ ਸਿੰਘ ਜੀ ਨੇ ਉਹ ਬੇਦਾਵਾ ਪਾੜ ਦਿੱਤਾ। ਬੰਦਾ ਸਿੰਘ ਬਹਾਦਰ, ਉਸ ਦੇ ਪੁੱਤਰ ਅਤੇ ਸੱਤ ਸੌ ਸਿੰਘਾਂ ਨੂੰ ਦਿੱਲੀ ਵਿਖੇ ਕੋਹ-ਕੋਹ ਕੇ ਸ਼ਹੀਦ ਕੀਤਾ ਗਿਆ। ਇਸ ਤਰ੍ਹਾਂ ਸ਼ਹੀਦੀਆਂ ਦੀ ਲੜੀ ਚਲਦੀ ਚਲਦੀ ਬਾਬਾ ਦੀਪ ਸਿੰਘ ਜੀ ਤੱਕ ਪਹੁੰਚ ਗਈ।

# ਜਨਮ ਅਤੇ ਬਚਪਨ

ਬਾਬਾ ਦੀਪ ਸਿੰਘ ਜੀ ਦਾ ਜਨਮ ਸੰਨ ੧੬੮੨ ਈ: ਵਿਚ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਪਹੁਵਿੰਡ ਵਿਖੇ ਹੋਇਆ। ਆਪ ਦੇ ਪਿਤਾ ਦਾ ਨਾਂ ਭਾਈ ਭਗਤਾ ਜੀ ਸੀ ਅਤੇ ਮਾਤਾ ਦਾ ਨਾਂ ਮਾਈ ਜਿਉਣੀ ਜੀ ਸੀ। ਬਾਬਾ ਦੀਪ ਸਿੰਘ ਜੀ ਨੂੰ ਬਚਪਨ ਵਿਚ ਦੀਪਾ ਕਹਿ ਕੇ ਬੁਲਾਇਆ ਜਾਂਦਾ ਸੀ। ਆਪ ਦੇ ਪਿਤਾ ਭਾਈ ਭਗਤਾ ਜੀ ਧਾਰਮਿਕ ਵਿਚਾਰਾਂ ਵਾਲੇ ਜੱਟ ਸਿੱਖ ਘਰਾਣੇ ਨਾਲ ਸੰਬੰਧ ਰੱਖਦੇ ਸਨ ਅਤੇ ਵਾਹੀ ਖੇਤੀ ਕਰਿਆ ਕਰਦੇ ਸਨ। ਉਹ ਨੇਮ ਨਾਲ ਸਵੇਰ-ਸ਼ਾਮ ਪਿੰਡ ਦੇ ਗੁਰਦੁਆਰੇ ਵਿਚ ਕਥਾ ਕੀਰਤਨ ਸੁਣਨ ਜਾਇਆ ਕਰਦੇ ਸਨ। ਬਾਲਕ ਦੀਪਾ ਵੀ ਉਨ੍ਹਾਂ ਦੇ ਨਾਲ ਜਾਂਦਾ ਸੀ।

ਗੁਰਦੁਆਰੇ ਦੇ ਗ੍ਰੰਥੀ ਜੀ ਬੜੇ ਗੁਰਮੁਖ ਗੁਰਸਿੱਖ ਸਨ। ਉਹ ਵਿਹਲੇ ਸਮੇਂ ਵਿਚ ਪਿੰਡ ਦੇ ਬਾਲਾਂ ਨੂੰ ਗੁਰਮੁਖੀ ਪੜ੍ਹਾਇਆ ਕਰਦੇ ਸਨ। ਆਪਣੇ ਹਾਣੀਆਂ ਦਾ ਦੇਖਾ ਦੇਖੀ ਬਾਲਕ ਦੀਪਾ ਦੇ ਮਨ ਵਿਚ ਵੀ ਪੜ੍ਹਨ ਦਾ ਚਾਅ ਪੈਦਾ ਹੋਇਆ। ਪਿਤਾ ਅੱਗੇ ਹੀ ਚਾਹੁੰਦੇ ਸਨ ਕਿ ਉਨ੍ਹਾਂ ਦਾ ਪੁੱਤਰ ਗੁਰਮੁਖੀ ਪੜ੍ਹਨੀ ਲਿਖਣੀ ਸਿਖ ਲਵੇ। ਸੋ ਉਨ੍ਹਾਂ ਨੇ ਬਾਲਕ ਦੀਪਾ ਨੂੰ ਪੜ੍ਹਨੇ ਪਾ ਦਿੱਤਾ।

ਗੂੰਥੀ ਜੀ ਬੜੇ ਵਿਦਵਾਨ ਤੇ ਗੁਰੂ-ਘਰ ਦੇ ਸ਼ਰਧਾਲੂ ਸਿੱਖ ਸਨ। ਉਹ ਬੱਚਿਆਂ ਨੂੰ ਵਿਦਿਆ ਦੇਣ ਦੇ ਨਾਲ ਨਾਲ ਗੁਰਬਾਣੀ ਅਤੇ ਗੁਰਮਤਿ ਦੀ ਸਿੱਖਿਆ ਵੀ ਦਿਆ ਕਰਦੇ ਸਨ। ਨਾਲ ਹੀ ਉਹ ਬਾਲਕਾਂ ਨੂੰ ਦੇਸ਼ ਦੀ ਰਾਜਸੀ ਹਾਲਤ ਬਾਰੇ ਵੀ ਦੱਸਿਆ ਕਰਦੇ ਸਨ ਕਿ ਮੁਗ਼ਲ ਹਾਕਮ ਕਿਸ ਤਰ੍ਹਾਂ ਹਿੰਦੂਆਂ ਤੇ ਸਿੱਖਾਂ ਉੱਤੇ ਜ਼ੁਲਮ ਢਾਹ ਰਹੇ ਹਨ, ਕਿਵੇਂ ਉਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕੀਤਾ ਅਤੇ ਗੁਰੂ ਤੇਗ਼ ਬਹਾਦਰ ਜੀ ਨਾਲ ਦਿੱਲੀ ਗਏ ਸਿੱਖਾਂ ਨੂੰ ਤਸੀਹੇ ਦਿੱਤੇ ਤੇ ਸ਼ਹੀਦ ਕੀਤਾ। ਉਨ੍ਹਾਂ ਨੇ ਇਹ ਵੀ ਦੱਸਿਆ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜ਼ੁਲਮ ਤੇ ਜ਼ਾਲਮਾਂ ਦਾ ਨਾਸ ਕਰਨ ਲਈ ਅਨੰਦਪੁਰ ਸਾਹਿਬ ਵਿਖੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਹੈ ਅਤੇ ਅੰਮ੍ਰਿਤ ਛਕ ਕੇ ਕਮਜ਼ੋਰ ਤੇ ਡਰਾਕਲ ਬੰਦੇ ਸ਼ੇਰਾਂ ਵਰਗੇ ਬਹਾਦਰ ਬਣ ਜਾਂਦੇ ਹਨ ਤੇ ਇਕੱਲੇ ਸਵਾ ਲੱਖ ਵੈਰੀਆਂ ਨਾਲ ਜੂਝਣ ਲਈ ਨਿੱਤਰ ਪੈਂਦੇ ਹਨ। ਭਾਈ ਹੁਰੀਂ ਇਹ ਵੀ ਦੱਸਦੇ ਕਿ ਨਿੱਕੇ-ਨਿੱਕੇ ਬਾਲਕ ਵੀ ਗੁਰੂ ਸਾਹਿਬ ਦੇ ਹੱਥੋਂ ਅੰਮ੍ਰਿਤ ਛਕਦੇ ਤੇ ਉਨ੍ਹਾਂ ਦੀ ਛਤਰ-ਛਾਂ ਹੇਠ ਰਹਿ ਕੇ ਸ਼ਸਤਰਾਂ ਦੀ ਵਰਤੋਂ ਵੀ ਸਿਖਦੇ ਹਨ। ਇਹੀ ਬਾਲਕ ਕਲ ਦੇ ਸੂਰਬੀਰ ਯੋਧੇ ਬਣਨਗੇ ਤੇ ਜ਼ੁਲਮ ਦਾ ਨਾਸ ਕਰਨ ਲਈ ਮੈਦਾਨ ਵਿਚ ਨਿੱਤਰਣਗੇ।

ਭਾਈ ਜੀ ਦੀਆਂ ਗੱਲਾਂ ਸੁਣ ਕੇ ਬਾਲਕ ਦੀਪਾ ਤੇ ਉਸ ਦੇ ਸਹਿਪਾਠੀ ਬਾਲਕਾਂ ਦੇ ਮਨਾਂ ਵਿਚ ਅਨੋਖਾ ਜੋਸ਼ ਪੈਦਾ ਹੋ ਜਾਂਦਾ; ਲਹੂ ਗਰਮਾਉਣ ਲੱਗ ਜਾਂਦਾ। ਉਹ ਨਿਸਚਾ ਧਾਰਦੇ ਕਿ ਅਸੀਂ ਵੀ ਰਤਾ ਵੱਡੇ ਹੋ ਲਈਏ, ਫੇਰ ਅੰਮ੍ਰਿਤ ਛਕਾਂਗੇ ਤੇ ਸ਼ਸਤਰ ਚਲਾਉਣੇ ਸਿਖਾਂਗੇ ਤੇ ਗੁਰੂ ਜੀ ਦੀ ਸੈਨਾ ਵਿਚ ਸ਼ਾਮਲ ਹੋ ਕੇ ਜਰਵਾਣਿਆਂ ਦਾ ਨਾਸ ਕਰਾਂਗੇ।

ਦੀਪਾ ਬਚਪਨ ਤੋਂ ਹੀ ਸੁਡੌਲ ਤੇ ਤਕੜੇ ਜੁੱਸੇ ਵਾਲਾ ਲੜਕਾ ਸੀ। ਉਹ ਪੜ੍ਹਾਈ ਦੇ ਨਾਲ ਨਾਲ ਖੇਤੀ-ਵਾਹੀ ਵਿਚ ਪਿਤਾ ਦਾ ਹੱਥ ਵੀ ਵਟਾਉਂਦਾ ਸੀ। ਉਸ ਨੂੰ ਕਸਰਤ ਕਰਨ ਅਤੇ ਕੁਸ਼ਤੀਆਂ ਘੁਲਣ ਦਾ ਬੜਾ ਸ਼ੌਕ ਸੀ। ਇਸ ਦੇ ਨਾਲ ਹੀ ਉਹ ਗੁਰਸਿੱਖਾਂ ਦੀ ਸੰਗਤ ਕਰਿਆ ਕਰਦਾ। ਹੌਲੀ ਹੌਲੀ ਉਸ ਨੇ ਗੁਰਬਾਣੀ ਦਾ ਪਾਠ ਕਰਨਾ ਸਿੱਖ ਲਿਆ।

ਬਾਲਕ ਦੀਪਾ ਜਦੋਂ ਵੱਡਾ ਹੋਇਆ ਤਾਂ ਉਹ ਬੜਾ ਸੁਹਣਾ ਤੇ ਭਰੇ-ਭਰੇ ਜੁੱਸੇ ਵਾਲਾ ਨੌਜਵਾਨ ਬਣਿਆ। ਉਹ ਆਪਣੀ ਉਮਰ ਨਾਲੋਂ ਜ਼ਿਆਦਾ

ਉੱਚਾ ਲੰਮਾ ਤੇ ਬਾਹੂ-ਬਲ ਵਾਲਾ ਗਭਰੂ ਨਿਕਲਿਆ। ਉਸ ਦਾ ਸੁਭਾਅ ਬੜਾ ਮਿੱਠਾ ਸੀ ਤੇ ਆਚਰਨ ਸੁੱਚਾ ਸੀ। ਹਰ ਕਿਸੇ ਦਾ ਕੰਮ ਸੁਆਰਨ ਲਈ ਤਤਪਰ ਰਹਿੰਦਾ। ਇਸ ਕਰਕੇ ਪਿੰਡ ਪਹੁਵਿੰਡ ਦੇ ਲੋਕ ਇਸ ਗਭਰੂ ਦਾ ਬੜਾ ਸਤਿਕਾਰ ਕਰਦੇ ਸਨ।

ਦੀਪਾ ਜੀ ਦੇ ਪਿਤਾ ਇਕ ਵਧੀਆ ਕਿਸਾਨ ਹੋਣ ਦੇ ਨਾਲ ਨਾਲ ਨਿਪੁੰਨ ਘੋੜ-ਸਵਾਰ ਵੀ ਸਨ। ਦੀਪਾ ਨੇ ਪਿਤਾ ਕੋਲੋਂ ਘੋੜ-ਸਵਾਰੀ ਸਿੱਖਣੀ ਸ਼ੁਰੂ ਕੀਤੀ ਅਤੇ ਛੇਤੀ ਹੀ ਪਿਤਾ ਵਾਂਗ ਵਧੀਆ ਘੋੜ-ਸਵਾਰ ਬਣ ਗਏ। ਇਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਅਨੁਸਾਰ ਗੁਰਦੁਆਰੇ ਦੇ ਗ੍ਰੰਥੀ ਸਾਹਿਬ ਨੇ ਪਿੰਡ ਦੇ ਉਠਦੀ ਉਮਰ ਦੇ ਬਾਲਕਾਂ ਨੂੰ ਸ਼ਸਤਰਾਂ ਦੀ ਸਿਖਲਾਈ ਦੇਣੀ ਆਰੰਭ ਕਰ ਦਿੱਤੀ। ਦੀਪਾ ਜੀ ਦੇ ਮਨ ਦੀ ਮੁਰਾਦ ਪੂਰੀ ਹੋ ਗਈ। ਉਨ੍ਹਾਂ ਨੇ ਚਾਅ ਨਾਲ ਸਿਖਲਾਈ ਲੈਣੀ ਸ਼ੁਰੂ ਕਰ ਦਿੱਤੀ। ਛੇਤੀ ਹੀ ਉਨ੍ਹਾਂ ਨੇ ਤੀਰ, ਤਲਵਾਰ ਤੇ ਨੇਜ਼ਾ ਆਦਿ ਚਲਾਉਣ ਵਿਚ ਵਾਹਵਾ ਮੁਹਾਰਤ ਹਾਸਲ ਕਰ ਲਈ। ਸਤਿਸੰਗੀ ਹੋਣ ਕਰਕੇ ਪਿੰਡ ਵਾਲੇ ਉਸ ਨੂੰ ਭਾਈ ਦੀਪਾ ਕਹਿਣ ਲੱਗ ਪਏ।

## ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿਚ

ਪਿੰਡ ਪਹੁਵਿੰਡ ਤੇ ਆਸ-ਪਾਸ ਦੇ ਹੋਰ ਪਿੰਡਾਂ ਤੋਂ ਹਰ ਸਾਲ ਵਿਸਾਖੀ ਦੇ ਅਵਸਰ ਉਪਰ ਸੰਗਤਾਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਅਤੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਲਈ ਅਨੰਦਪੁਰ ਸਾਹਿਬ ਜਾਇਆ ਕਰਦੀਆਂ ਸਨ। ਇਸ ਵਾਰ ਜਦੋਂ ਸੰਗਤ ਜਾਣ ਲਈ ਤਿਆਰ ਹੋਈ ਤਾਂ ਭਾਈ ਦੀਪਾ ਤੇ ਉਸ ਦੇ ਮਾਤਾ-ਪਿਤਾ ਵੀ ਨਾਲ ਹੋ ਪਏ।

ਅਨੰਦਪੁਰ ਸਾਹਿਬ ਪਹੁੰਚ ਕੇ ਜਦੋਂ ਭਾਈ ਦੀਪਾ ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ ਤਾਂ ਨਿਹਾਲ ਨਿਹਾਲ ਹੋ ਗਿਆ। ਇਕ ਅਨੋਖੇ ਵਿਸਮਾਦ ਵਿਚ ਆ ਗਿਆ। ਇਹ ਹੋਲੇ ਦੇ ਦਿਨ ਸਨ। ਦੂਰ-ਨੇੜਿਉਂ ਬੇਅੰਤ ਸੰਗਤਾਂ ਅਨੰਦਪੁਰ ਸਾਹਿਬ ਪਹੁੰਚੀਆਂ ਹੋਈਆਂ ਸਨ। ਹੋਲੇ ਮਹੱਲੇ ਦੇ ਸ਼ੁਭ ਅਵਸਰ ਉੱਤੇ ਅੰਮ੍ਰਿਤ ਦਾ ਪ੍ਰਚਾਰ ਹੋਣਾ ਸੀ। ਦੂਰੋਂ ਦੂਰੋਂ ਸੰਗਤਾਂ ਆ ਕੇ ਸਤਿਗੁਰੂ ਜੀ ਦੇ ਕਰ-ਕਮਲਾਂ ਤੋਂ ਅੰਮ੍ਰਿਤ ਛਕਣ ਦੀਆਂ ਇੱਛਾਵਾਨ

ਸਨ। ਇਸ ਨੂੰ ਆਪਣੇ ਵੱਡੇ ਭਾਗ ਸਮਝਦੀਆਂ ਸਨ।

ਭਾਈ ਭਗਤਾ ਆਪਣੀ ਸੁਪਤਨੀ ਅਤੇ ਸਪੁੱਤਰ ਸਣੇ ਰੋਜ਼ ਸਤਿਗੁਰਾਂ ਦੇ ਦਰਸ਼ਨ ਕਰਦਾ ਅਤੇ ਸਤਿਸੰਗ ਵਿਚ ਬਹਿ ਕੇ ਸ਼ਬਦ-ਕੀਰਤਨ ਸ੍ਰਵਣ ਕਰਦਾ ਅਤੇ ਗੁਰੂ ਜੀ ਦੇ ਬਚਨ ਸੁਣਦਾ। ਤਿੰਨੇ ਜੀਅ ਗਦ-ਗਦ ਹੋ ਹੋ ਜਾਂਦੇ।

ਹੋਲੇ ਵਾਲੇ ਦਿਨ ਹੋਲੇ-ਮਹੱਲੇ ਦਾ ਸਮਾਗਮ ਹੋਇਆ। ਇਸ ਅਵਸਰ ਉੱਤੇ ਨਗਰ ਵਿਚ ਭਾਰੀ ਸਵਾਰੀ ਨਿਕਲੀ। ਸੂਰਬੀਰ ਸਿੰਘਾਂ ਨੇ ਗਤਕਾਬਾਜ਼ੀ, ਤੀਰਅੰਦਾਜ਼ੀ ਅਤੇ ਤੇਗ਼ ਵਾਹੁਣ ਦੇ ਕਰਤਬ ਦਿਖਾਏ। ਘੋੜਿਆਂ ਦੀਆਂ ਦੌੜਾਂ ਹੋਈਆਂ। ਇਨ੍ਹਾਂ ਕੌਤਕਾਂ ਨੂੰ ਵੇਖ ਕੇ ਭਾਈ ਦੀਪਾ ਜੀ ਦੇ ਮਨ ਵਿਚ ਨਵਾਂ ਉਤਸ਼ਾਹ ਪੈਦਾ ਹੋਇਆ। ਅੰਦਰੋਂ ਰੀਝ ਉਠੀ ਕਿ ਉਹ ਵੀ ਇਨ੍ਹਾਂ ਕਰਤਬਾਂ ਵਿਚ ਪ੍ਰਬੀਨਤਾ ਪ੍ਰਾਪਤ ਕਰੇ ਅਤੇ ਨਿਪੁੰਨ ਘੋੜ-ਸਵਾਰ ਬਣੇ।

## ਅੰਮ੍ਰਿਤ ਛਕਣਾ

ਭਾਈ ਭਗਤਾ ਕਰੀਬ ਸਾਢੇ ਤਿੰਨ ਮਹੀਨੇ ਅਨੰਦਪੁਰ ਸਾਹਿਬ ਟਿਕਿਆ ਰਿਹਾ। ਉਹ ਪਰਿਵਾਰ ਸਮੇਤ ਰੋਜ਼ ਦੀਵਾਨ ਵਿਚ ਹਾਜ਼ਰ ਹੁੰਦਾ ਤੇ ਕਥਾ ਕੀਰਤਨ ਸੁਣਦਾ। ਲੰਗਰ ਵਿਚ ਸੇਵਾ ਕਰਦਾ। ਸੰਗਤ ਨੂੰ ਜਲ ਛਕਾਉਂਦਾ। ਅੰਮ੍ਰਿਤ-ਪ੍ਰਚਾਰ ਵੇਖ ਕੇ ਉਸ ਨੂੰ ਵੀ ਉਮਾਹ ਜਾਗਿਆ ਤੇ ਉਸ ਨੇ ਦੀਵਾਨ ਵਿਚ ਖੜੇ ਹੋ ਕੇ ਸਤਿਗੁਰਾਂ ਅੱਗੇ ਬੇਨਤੀ ਕੀਤੀ ਕਿ ਉਸ ਨੂੰ ਤੇ ਉਸ ਦੇ ਪਰਿਵਾਰ ਨੂੰ ਵੀ ਅੰਮ੍ਰਿਤ ਦੀ ਦਾਤ ਬਖ਼ਸ਼ੀ ਜਾਵੇ। ਗੁਰੂ ਜੀ ਨੇ ਉਨ੍ਹਾਂ ਦੇ ਸਿਰ ਤੇ ਹੱਥ ਧਰਿਆ। ਸਹਿਬਾਂ ਨੇ ਭਾਈ ਦੀਪਾ ਦੇ ਉੱਚੇ ਲੰਮੇ ਕੱਦ, ਬਲਵਾਨ ਜੁੱਸੇ ਅਤੇ ਚਮਕਦੇ ਚਿਹਰੇ ਵੱਲ ਤੱਕਿਆ ਤਾਂ ਆਪ ਜੀ ਬਹੁਤ ਪ੍ਰਸੰਨ ਹੋਏ। ਅਤੇ ਦੀਪਾ ਜੀ ਨੂੰ ਕੋਲ ਬੁਲਾ ਕੇ ਪੁੱਛਿਆ, "ਜਵਾਨਾ ! ਤੇਰਾ ਨਾਂ ਕੀ ਏ ?"

ਜਵਾਨ ਨੇ ਬੜੀ ਅਧੀਨਗੀ ਨਾਲ ਦੱਸਿਆ, "ਜੀ, ਦੀਪਾ।"

"ਹੱਛਾ ?" ਸਾਹਿਬ ਜੀ ਮੁਸਕਰਾਏ, "ਤੂੰ ਸਚਮੁੱਚ ਖ਼ਾਲਸਾ ਪੰਥ ਦਾ ਦੀਪ ਬਣੇਂਗਾ।"

ਫਿਰ ਸਾਹਿਬ ਜੀ ਨੇ ਪੁੱਛਿਆ, "ਕੁਝ ਸ਼ਸਤਰ ਆਦਿ ਚਲਾਉਣੇ ਵੀ ਸਿਖੇ ਨੇ ਕਿ ਨਹੀਂ ?"

ਭਾਈ ਦੀਪਾ ਨੇ ਉਸੇ ਤਰ੍ਹਾਂ ਸਿਰ ਝੁਕਾ ਕੇ ਅਧੀਨਗੀ ਨਾਲ ਉੱਤਰ

ਦਿੱਤਾ, "ਜੀ ਮੈਂ ਸਾਰੇ ਸ਼ਸਤਰ ਚਲਾਉਣੇ ਸਿਖੇ ਹਨ ਪਰ ਆਪ ਜੀ ਦੇ ਸਿੰਘਾਂ ਵਾਲੀ ਪ੍ਰਬੀਨਤਾ ਅਜੇ ਨਹੀਂ ਆਈ।"

"ਆ ਜਾਏਗੀ, ਉਹ ਵੀ ਆ ਜਾਏਗੀ।" ਸਾਹਿਬ ਜੀ ਨੇ ਫ਼ੁਰਮਾਇਆ। ਫੇਰ ਪੁੱਛਿਆ, "ਘੋੜ ਸਵਾਰੀ ਵੀ ਸਿੱਖੀ ਏ?"

ਭਾਈ ਦੀਪਾ ਦੇ 'ਹਾਂ' ਵਿਚ ਸਿਰ ਨਿਵਾਉਣ ਉਪਰ ਗੁਰੂ ਸਾਹਿਬ ਬਹੁਤ ਪ੍ਰਸੰਨ ਹੋਏ। ਆਪ ਜੀ ਨੇ ਤਿੰਨਾਂ ਜੀਆਂ ਨੂੰ ਆਪਣੇ ਕਰ-ਕਮਲਾਂ ਨਾਲ ਅੰਮ੍ਰਿਤ ਪਾਨ ਕਰਾਇਆ। ਅੰਮ੍ਰਿਤ ਛਕਣ ਉਪਰੰਤ ਭਗਤਾ ਜੀ ਦਾ ਨਾਂ ਭਗਤ ਸਿੰਘ ਅਤੇ ਦੀਪਾ ਦਾ ਨਾਂ ਦੀਪ ਸਿੰਘ ਹੋਇਆ। ਮਾਈ ਜੀਊਣੀ ਜੀਵਨ ਕੌਰ ਬਣੀ।

ਸਤਿਗੁਰਾਂ ਦੇ ਪਵਿੱਤਰ ਹਸਤ-ਕਮਲਾਂ ਤੋਂ ਅੰਮ੍ਰਿਤ ਛਕ ਕੇ ਦੀਪ ਸਿੰਘ ਨੂੰ ਇੰਞ ਪ੍ਰਤੀਤ ਹੋਣ ਲੱਗਾ ਜਿਵੇਂ ਉਸ ਦੇ ਅੰਦਰ ਅੰਤਾਂ ਦਾ ਬਲ ਆ ਗਿਆ ਹੋਵੇ ਅਤੇ ਉਹ ਪਹਾੜ ਨਾਲ ਵੀ ਟੱਕਰ ਲਾ ਕੇ ਉਸਨੂੰ ਚੂਰ ਕਰ ਸਕਦਾ ਹੋਵੇ।

## ਅਨੰਦਪੁਰ ਟਿਕਣਾ

ਕੁਝ ਦਿਨਾਂ ਬਾਅਦ ਭਾਈ ਭਗਤ ਸਿੰਘ ਨੇ ਵਾਪਸ ਘਰ ਜਾਣ ਦੀ ਤਿਆਰੀ ਕੀਤੀ। ਉਸ ਨੇ ਸਤਿਗੁਰੂ ਜੀ ਦੇ ਹਜ਼ੂਰ ਹਾਜ਼ਰ ਹੋ ਕੇ ਘਰ ਜਾਣ ਦੀ ਆਗਿਆ ਮੰਗੀ। ਦੀਪ ਸਿੰਘ ਵੀ ਹੱਥ ਜੋੜੀ ਪਿਤਾ ਪਾਸ ਖਲੋਤਾ ਸੀ। ਸਤਿਗੁਰੂ ਜੀ ਨੇ ਦੀਪ ਸਿੰਘ ਵਲ ਸਨੇਹ ਨਾਲ ਤੱਕਿਆ। ਆਪ ਜੀ ਨੇ ਪੁੱਛਿਆ, "ਕਿਉਂ ਭਾਈ ਦੀਪ ਸਿੰਘ! ਤੂੰ ਵੀ ਘਰ ਜਾਣਾ ਹੈ ਕਿ ਸਾਡੇ ਕੋਲ ਰਹਿਣਾ ਹੈ?"

ਦੀਪ ਸਿੰਘ ਸਤਿਗੁਰਾਂ ਦੀ ਮਨਸ਼ਾ ਸਮਝ ਗਿਆ। ਅਸਲ ਵਿਚ ਅੰਦਰੋਂ ਉਹ ਆਪ ਵੀ ਅਨੰਦਪੁਰ ਗੁਰੂ ਜੀ ਦੀ ਹਜ਼ੂਰੀ ਵਿਚ ਰਹਿਣਾ ਅਤੇ ਸੈਨਿਕ ਕਰਤਬ ਸਿੱਖਣਾ ਚਾਹੁੰਦਾ ਸੀ। ਉਸ ਨੇ ਸਨਿਮਰ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਜੇ ਆਪ ਆਪਣੇ ਚਰਨਾਂ ਵਿਚ ਥਾਂ ਦਿਉ ਤਾਂ ਮੇਰੇ ਵਰਗਾ ਵੱਡ-ਭਾਗਾ ਕੌਣ ਹੋਵੇਗਾ?"

ਦੀਪ ਸਿੰਘ ਦੇ ਪਿਤਾ ਤੇ ਮਾਤਾ ਆਪਣੇ ਪੁੱਤਰ ਦਾ ਉੱਤਰ ਸੁਣ ਕੇ

ਬਹੁਤ ਖ਼ੁਸ਼ ਹੋਏ। ਉਨ੍ਹਾਂ ਨੇ ਸਤਿਗੁਰੂ ਜੀ ਅੱਗੇ ਬੇਨਤੀ ਕੀਤੀ, "ਹੇ ਸੱਚੇ ਪਾਤਸ਼ਾਹ! ਦੀਪ ਸਿੰਘ ਆਪ ਜੀ ਦਾ ਚਰਨ ਸੇਵਕ ਹੈ। ਜੇ ਇਸ ਨੂੰ ਆਪ ਜੀ ਦੇ ਹਜ਼ੂਰ ਵਿਚ ਰਹਿਣ ਦਾ ਮਾਣ ਮਿਲੇ ਤਾਂ ਸਾਡੇ ਧੰਨ ਭਾਗ। ਸਾਥੋਂ ਵੱਧ ਸੁਭਾਗਾ ਕੌਣ ਹੋਵੇਗਾ।"

ਗੁਰੂ ਜੀ ਨੇ ਫ਼ੁਰਮਾਇਆ, "ਸਾਨੂੰ ਪ੍ਰਸੰਨਤਾ ਹੈ ਕਿ ਦੀਪ ਸਿੰਘ ਸਾਡੇ ਪਾਸ ਰਹੇਗਾ।"

ਇਸ ਤਰ੍ਹਾਂ ਦੀਪ ਸਿੰਘ ਗੁਰੂ ਜੀ ਦੇ ਕੋਲ ਰਹਿ ਪਿਆ। ਉਸ ਦੇ ਮਾਤਾ-ਪਿਤਾ ਵਾਪਸ ਆਪਣੇ ਪਿੰਡ ਚਲੇ ਗਏ।

— o —

ਅਨੰਦਪੁਰ ਸਾਹਿਬ ਰਹਿ ਕੇ ਭਾਈ ਦੀਪ ਸਿੰਘ ਨੇ ਸਤਿਗੁਰਾਂ ਦੀ ਸੈਨਾ ਦੇ ਉੱਘੇ ਯੋਧਿਆਂ ਪਾਸੋਂ ਕਈ ਪ੍ਰਕਾਰ ਦੇ ਫ਼ੌਜੀ ਕਰਤਬ ਸਿੱਖੇ। ਇਸ ਨਾਲ ਉਸ ਦੀ ਸੈਨਿਕ ਸਿਖਲਾਈ ਸੰਪੂਰਨ ਹੋ ਗਈ ਤੇ ਉਹ ਇਕ ਨਿਪੁੰਨ ਸੈਨਿਕ ਮੰਨਿਆ ਜਾਣ ਲੱਗਾ।

ਸੈਨਿਕ ਸਿਖਲਾਈ ਅਤੇ ਯੁੱਧ-ਅਭਿਆਸ ਦੁਪਹਿਰ ਦੇ ਭੋਜਨ ਤੋਂ ਬਾਅਦ ਹੋਇਆ ਕਰਦੇ ਸਨ। ਸਵੇਰ ਦੇ ਸਮੇਂ ਸਤਿਗੁਰਾਂ ਦੀ ਹਜ਼ੂਰੀ ਵਿਚ ਦੀਵਾਨ ਸੱਜਦਾ। ਬਾਣੀ ਦਾ ਕੀਰਤਨ ਹੁੰਦਾ। ਬਾਣੀ ਦੀ ਵਿਆਖਿਆ ਹੁੰਦੀ। ਦੀਪ ਸਿੰਘ ਨੇਮ ਨਾਲ ਦੀਵਾਨ ਵਿਚ ਹਾਜ਼ਰ ਹੁੰਦਾ ਤੇ ਕਥਾ ਕੀਰਤਨ ਦਾ ਰਸ ਲੈਂਦਾ।

ਇਸ ਪ੍ਰਕਾਰ ਕਥਾ-ਕੀਰਤਨ ਸੁਣਦਿਆਂ ਉਸ ਨੂੰ ਗੁਰਮਤਿ ਗਿਆਨ ਪ੍ਰਾਪਤ ਕਰਨ ਦੀ ਲਗਨ ਲੱਗ ਗਈ। ਉਸ ਨੇ ਵਿਦਵਾਨ ਸਿੱਖਾਂ ਪਾਸੋਂ ਗੁਰਮਤਿ ਦੇ ਸਿਧਾਂਤਾਂ ਅਤੇ ਗੁਰਬਾਣੀ ਦਾ ਅਧਿਐਨ ਆਰੰਭ ਕਰ ਦਿੱਤਾ। ਉਸ ਦੀ ਬੁੱਧੀ ਬੜੀ ਤੀਖਣ ਸੀ, ਦੂਜਾ ਮਨ ਵਿਚ ਅਥਾਹ ਚਾਅ ਅਤੇ ਸ਼ਰਧਾ ਸੀ, ਇਸ ਕਰਕੇ ਉਹ ਛੇਤੀ ਹੀ ਗੁਰਮਤਿ ਦੇ ਮੂਲ ਸਿਧਾਂਤਾਂ ਦਾ ਗਿਆਤਾ ਬਣ ਗਿਆ।

ਦੀਪ ਸਿੰਘ ਇਕ ਹੋਰ ਕਲਾ ਦਾ ਵੀ ਕਲਾਵਿਧ ਸੀ। ਉਸ ਦੀ ਗੁਰਮੁਖੀ ਦੀ ਲਿਖਾਈ ਅਤੇ ਅੱਖਰਾਂ ਦੀ ਬਨਾਵਟ ਅਤਿ ਸੁੰਦਰ ਸੀ। ਗੁਰੂ ਸਾਹਿਬ ਦੇ ਦਰਬਾਰੀ ਕਵੀ ਭਾਈ ਨੰਦ ਲਾਲ ਤੇ ਕੇਸ਼ੋ ਦਾਸ ਆਦਿ ਉਸ ਦੀ ਸੁੰਦਰ ਲਿਖਤ ਵੇਖ ਕੇ ਬੜੇ ਖ਼ੁਸ਼ ਹੋਏ। ਉਨ੍ਹਾਂ ਨੇ ਆਪਣੇ ਰਚੇ ਹੋਏ ਦੀਵਾਨਾਂ (ਕਾਵਿ

ਸੰਗ੍ਰਹਿ) ਦੀ ਲਿਖਾਈ ਦੀਪ ਸਿੰਘ ਪਾਸੋਂ ਕਰਵਾਈ। ਉਨ੍ਹਾਂ ਦਿਨਾਂ ਵਿਚ ਛਾਪੇਖ਼ਾਨੇ ਤਾਂ ਹੁੰਦੇ ਨਹੀਂ ਸਨ। ਲੇਖਕ ਆਪਣੇ ਹੱਥਾਂ ਨਾਲ ਆਪਣੀਆਂ ਰਚਨਾਵਾਂ ਪੁਸਤਕ-ਰੂਪ ਵਿਚ ਲਿਖਦੇ ਸਨ। ਸੁੰਦਰ ਲਿਖਾਈ ਕਰਨ ਵਾਲੇ ਵਿਅਕਤੀਆਂ ਦੀ ਬੜੀ ਕਦਰ ਹੋਇਆ ਕਰਦੀ ਸੀ। ਦੀਪ ਸਿੰਘ ਛੋਟੀ ਜਿਹੀ ਉਮਰ ਵਿਚ ਹੀ ਵਿਦਵਾਨਾਂ ਦੇ ਸਨਮਾਨ ਦਾ ਪਾਤਰ ਬਣ ਗਿਆ।

ਦੀਪ ਸਿੰਘ ਦੀ ਸੁੰਦਰ ਲਿਖਤ ਦੀ ਚਰਚਾ ਸਤਿਗੁਰਾਂ ਤੱਕ ਵੀ ਪਹੁੰਚੀ। ਗੁਰੂ ਜੀ ਵਿਦਵਾਨਾਂ ਤੇ ਕਲਾਵਿਧਾਂ ਦੇ ਬੜੇ ਕਦਰਦਾਨ ਸਨ। ਆਪ ਜੀ ਨੇ ਬਾਬਾ ਦੀਪ ਸਿੰਘ ਦੀ ਸੁੰਦਰ ਲਿਖਤ ਵੇਖੀ ਤਾਂ ਅਤਿ ਪ੍ਰਸੰਨ ਹੋਏ ਤੇ ਉਸ ਦੀ ਬੜੀ ਪ੍ਰਸੰਸਾ ਕੀਤੀ ਅਤੇ ਸਿਰੋਪਾਉ ਬਖ਼ਸ਼ਿਆ।

ਅਨੰਦਪੁਰ ਰਹਿੰਦੇ ਹੋਏ ਦੀਪ ਸਿੰਘ ਗੁਰੂ ਜੀ ਦੇ ਨਿੱਤ ਦਰਸ਼ਨ ਕਰ ਕੇ ਖ਼ੁਸ਼ੀ ਪ੍ਰਾਪਤ ਕਰਦਾ। ਦਿਨ-ਰਾਤ ਵਾਹਿਗੁਰੂ ਦੀ ਯਾਦ ਵਿਚ ਮਗਨ ਰਹਿ ਕੇ ਆਨੰਦ ਮਾਣਦਾ। ਆਉਣ-ਜਾਣ ਵਾਲੀਆਂ ਸੰਗਤਾਂ ਦੀ ਸੇਵਾ ਵਿਚ ਰੁੱਝਾ ਰਹਿੰਦਾ। ਕਦੀ ਲੰਗਰ ਆਦਿ ਦੀ ਸੇਵਾ ਕਰਦਾ, ਕਦੀ ਗੁਰਬਾਣੀ ਦਾ ਪਾਠ ਕਰ ਕੇ ਦੂਜਿਆਂ ਨੂੰ ਸੁਣਾਉਂਦਾ, ਕਦੇ ਛੋਟੇ ਬੱਚਿਆਂ ਨੂੰ ਗੁਰਮੁਖੀ ਪੜ੍ਹਾਉਂਦਾ ਤੇ ਅਰਥ ਸਮਝਾਉਂਦਾ।

ਸਹਿਜੇ ਸਹਿਜੇ ਦੀਪ ਸਿੰਘ ਨੂੰ ਗੁਰੂ ਜੀ ਦੀ ਨੇੜਤਾ ਪ੍ਰਾਪਤ ਹੋਣ ਲੱਗੀ। ਚੰਗੇ ਗੁਣਾਂ ਕਾਰਨ ਗੁਰੂ ਜੀ ਵੀ ਉਸ 'ਤੇ ਬਹੁਤ ਪ੍ਰਸੰਨ ਸਨ। ਗੁਰੂ ਜੀ ਨੇ ਦੇਖਿਆ ਕਿ ਦੀਪ ਸਿੰਘ ਸਿਮਰਨ ਵਿਚ ਮਗਨ ਰਹਿੰਦਾ ਹੈ। ਸਿਦਕ ਤੇ ਭਰੋਸੇ ਵਾਲਾ ਸਿੱਖ ਤੇ ਨਿਸ਼ਕਾਮ ਸੇਵਕ ਹੈ। ਗੁਰਬਾਣੀ ਤੇ ਗੁਰਮਤਿ ਦੀ ਚੰਗੀ ਸੂਝ ਰੱਖਦਾ ਹੈ। ਹਰ ਕਿਸੇ ਨਾਲ ਪ੍ਰੇਮ ਤੇ ਨਿਮਰਤਾ ਨਾਲ ਮਿਲਦਾ ਹੈ। ਇਹ ਗੁਣ ਤੱਕ ਕੇ ਗੁਰੂ ਜੀ ਨੇ ਉਸ ਨੂੰ ਆਪਣੇ ਹਜ਼ੂਰੀ ਸਿੱਖਾਂ ਵਿਚ ਸ਼ਾਮਲ ਕਰ ਲਿਆ। ਇੰਜ ਉਹ ਹਰ ਵੇਲੇ ਗੁਰੂ ਜੀ ਦੀ ਹਜ਼ੂਰੀ ਵਿਚ ਰਹਿਣ ਲੱਗਾ। ਗੁਰੂ ਜੀ ਨੂੰ ਕੋਈ ਖ਼ਾਸ ਕੰਮ ਪੈਂਦਾ ਤਾਂ ਹਜ਼ੂਰੀ ਸਿੱਖਾਂ ਵਾਂਗ ਦੀਪ ਸਿੰਘ ਨੂੰ ਖ਼ਾਸ ਸੇਵਾ ਦਿੱਤੀ ਜਾਂਦੀ। ਜਦ ਗੁਰੂ ਜੀ ਸ਼ਿਕਾਰ ਖੇਡਣ ਜਾਂਦੇ ਤਾਂ ਦੀਪ ਸਿੰਘ ਵੀ ਨਾਲ ਜਾਇਆ ਕਰਦਾ।

ਗੁਰੂ-ਸੇਵਾ ਦੇ ਨਾਲ ਨਾਲ ਦੀਪ ਸਿੰਘ ਨੇ ਸੰਗਤਾਂ ਦੀ ਸੇਵਾ ਵੀ ਜਾਰੀ ਰੱਖੀ। ਉਸ ਦਾ ਸਿਦਕ, ਸੇਵਾ-ਭਾਵ ਅਤੇ ਮਿੱਠੇ ਬੋਲਾਂ ਕਰਕੇ ਸੰਗਤਾਂ ਵੀ ਉਸ ਦਾ ਸਤਿਕਾਰ ਕਰਦੀਆਂ। ਲੋਕ ਉਸ ਨੂੰ ਸਤਿਕਾਰ ਵਜੋਂ ਭਾਈ ਜੀ

ਆਖ ਕੇ ਬੁਲਾਉਂਦੇ। ਉਸ ਦੇ ਸਾਥੀ ਵੀ ਉਸ ਦਾ ਬੜਾ ਆਦਰ ਕਰਦੇ।

ਭਾਈ ਦੀਪ ਸਿੰਘ ਦਾ ਮਾਣ-ਸਤਿਕਾਰ ਦਿਨੋਂ ਦਿਨ ਵੱਧਦਾ ਗਿਆ। ਸਹਿਜੇ-ਸਹਿਜੇ ਉਹ ਅਨੰਦਪੁਰ ਸਾਹਿਬ ਦੀ ਸੰਗਤ ਦਾ ਇਕ ਸ਼੍ਰੋਮਣੀ ਸਿੱਖ ਬਣ ਗਿਆ। ਲੋਕਾਂ ਵਲੋਂ ਐਨਾ ਆਦਰ ਸਤਿਕਾਰ ਪਾ ਕੇ ਵੀ ਉਸ ਦੇ ਸੁਭਾਅ ਦੀ ਨਿਮਰਤਾ ਤੇ ਬੋਲਾਂ ਦੀ ਮਿਠਾਸ ਵਿਚ ਫ਼ਰਕ ਨਹੀਂ ਪਿਆ।

# ਮਾਪਿਆਂ ਨਾਲ ਮੇਲ

ਭਾਈ ਦੀਪ ਸਿੰਘ ਨੂੰ ਅਨੰਦਪੁਰ ਸਾਹਿਬ ਟਿਕਿਆਂ ਕੁਝ ਸਮਾਂ ਬੀਤ ਗਿਆ। ਉਧਰ ਪਿੰਡ ਪਹੁਵਿੰਡ ਵਿਚ ਰਹਿੰਦੇ ਉਸ ਦੇ ਮਾਪਿਆਂ ਦੇ ਮਨ ਵਿਚ ਪੁੱਤਰ ਨੂੰ ਮਿਲਣ ਦੀ ਇੱਛਾ ਜਾਗੀ। ਉਨ੍ਹਾਂ ਨੇ ਅਨੰਦਪੁਰ ਸਾਹਿਬ ਜਾਣ ਦੀ ਸਲਾਹ ਬਣਾਈ। ਉਨ੍ਹਾਂ ਦੇ ਪਿੰਡ ਦੇ ਕੁਝ ਸੰਬੰਧੀ ਵੀ ਗੁਰੂ-ਦਰਸ਼ਨਾਂ ਦੀ ਤਾਂਘ ਲੈ ਕੇ ਨਾਲ ਚਲ ਪਏ। ਅਨੰਦਪੁਰ ਸਾਹਿਬ ਪਹੁੰਚ ਕੇ ਜਦੋਂ ਉਹ ਭਾਈ ਦੀਪ ਸਿੰਘ ਨੂੰ ਮਿਲੇ ਤਾਂ ਉਸ ਦੇ ਸੁਹਣੇ ਡੀਲ-ਡੌਲ ਅਤੇ ਸਿੱਖੀ ਸਰੂਪ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ। ਦੀਪ ਸਿੰਘ ਨੇ ਦੋਹਰੀ ਦਸਤਾਰ ਸਜਾਈ ਹੋਈ ਸੀ। ਪਿੱਠ 'ਤੇ ਢਾਲ ਤੇ ਕਮਰ ਕੱਸਾ ਵਿਚ ਗਾਤਰਾ ਸੀ ਜਿਸ ਵਿਚ ਕਿਰਪਾਨ ਤੇ ਕਟਾਰ ਲਟਕ ਰਹੀਆਂ ਸਨ। ਹੱਥ ਵਿਚ ਤੀਰ-ਕਮਾਨ ਫੜਿਆ ਸੀ। ਉਸ ਨੇ ਆ ਕੇ ਮਾਪਿਆਂ ਅੱਗੇ ਸੀਸ ਨਿਵਾਇਆ ਤੇ ਪਿੰਡ ਵਾਲਿਆਂ ਦਾ ਆਦਰ ਕਰਦਿਆਂ ਹੋਇਆਂ ਸੁੱਖ-ਸਾਂਦ ਪੁੱਛੀ। ਸੰਬੰਧੀ ਉਸ ਸਜੀਲੇ ਗੱਭਰੂ ਵੱਲ ਤੱਕ ਤੱਕ ਕੇ ਹੈਰਾਨ ਹੁੰਦੇ। ਦੀਪ ਸਿੰਘ ਸੁਹਣਾ ਤਾਂ ਪਹਿਲੇ ਹੀ ਸੀ ਪਰ ਹੁਣ ਵਕਤ ਦੇ ਨਾਲ ਉਸ ਦਾ ਕੱਦ-ਕਾਠ ਹੋਰ ਵੱਧ ਗਿਆ ਸੀ। ਸਰੀਰ ਭਰਵਾਂ ਤੇ ਗਠੀਲਾ ਹੋ ਗਿਆ ਸੀ। ਉਤੋਂ ਸੈਨਿਕ ਸਰੂਪ ਨੇ ਉਸ ਦੀ ਦਿੱਖ ਨੂੰ ਹੋਰ ਆਕਰਸ਼ਕ ਬਣਾ ਦਿੱਤਾ ਸੀ। ਸਾਰੇ ਉਸ ਦੀ ਸਲਾਹੁਤਾ ਕਰਦੇ।

ਭਾਈ ਭਗਤ ਸਿੰਘ ਨੇ ਪਰਿਵਾਰ ਸਹਿਤ ਕੁਝ ਸਮਾਂ ਅਨੰਦਪੁਰ ਸਾਹਿਬ ਡੇਰਾ ਕੀਤਾ। ਉਥੇ ਰਹਿੰਦਿਆਂ ਉਹ ਗੁਰੂ-ਘਰ ਦੀ ਸੇਵਾ ਵਿਚ ਲੱਗਾ ਰਿਹਾ। ਕਦੀ ਲੰਗਰ ਪਕਾਣਾ, ਕਦੀ ਜਲ ਢੋਣਾ, ਕਦੀ ਭਾਂਡੇ ਮਾਂਜਣੇ, ਕਦੀ ਜੰਗਲ ਵਿਚੋਂ ਲੰਗਰ ਲਈ ਲੱਕੜਾਂ ਲਿਆਉਣੀਆਂ। ਭਾਈ ਦੀਪ ਸਿੰਘ ਸੰਗਤਾਂ ਦੀ ਸੇਵਾ ਦੇ ਨਾਲ ਨਾਲ ਪਿੰਡੋਂ ਆਏ ਸੰਬੰਧੀਆਂ ਦੀ ਵੀ ਸੇਵਾ-ਸੰਭਾਲ ਕਰਦਾ ਰਿਹਾ।

ਲਗਭਗ ਇਕ ਮਹੀਨਾ ਭਾਈ ਭਗਤ ਸਿੰਘ ਤੇ ਉਸ ਦੇ ਸੰਬੰਧੀ ਅਨੰਦਪੁਰ ਸਾਹਿਬ ਟਿਕੇ ਤੇ ਸੇਵਾ ਵਿਚ ਜੁਟੇ ਰਹੇ। ਫਿਰ ਉਨ੍ਹਾਂ ਨੇ ਵਾਪਸ ਜਾਣ ਦੀ ਤਿਆਰੀ ਕੀਤੀ। ਭਾਈ ਭਗਤ ਸਿੰਘ ਦੀ ਇੱਛਾ ਸੀ ਕਿ ਦੀਪ ਸਿੰਘ ਹੁਣ ਉਨ੍ਹਾਂ ਦੇ ਨਾਲ ਘਰ ਚੱਲੇ। ਉਸ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਜੇ ਆਗਿਆ ਹੋਵੇ ਤਾਂ ਅਸੀਂ ਦੀਪ ਸਿੰਘ ਨੂੰ ਘਰ ਲੈ ਜਾਈਏ ?"

ਸਤਿਗੁਰੂ ਜੀ ਨੇ ਖ਼ੁਸ਼ੀ ਨਾਲ ਦੀਪ ਸਿੰਘ ਨੂੰ ਘਰ ਜਾਣ ਦੀ ਆਗਿਆ ਦੇ ਦਿੱਤੀ ਪਰ ਨਾਲ ਹੀ ਫ਼ੁਰਮਾਇਆ—

"ਭਾਈ ਦੀਪ ਸਿੰਘ! ਅਸੀਂ ਤੇਰੇ ਜ਼ਿੰਮੇ ਦੋ ਵੱਡੇ ਕਾਰਜ ਲਾ ਰਹੇ ਹਾਂ। ਪਹਿਲਾ ਕਾਰਜ ਇਹ ਹੈ ਕਿ ਆਪਣੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰੋ ਅਤੇ ਲੋਕਾਂ ਨੂੰ ਗੁਰਮਤਿ ਦੇ ਮੂਲ ਸਿਧਾਂਤਾਂ ਦਾ ਗਿਆਨ ਕਰਾਉ; ਉਨ੍ਹਾਂ ਨੂੰ ਸਿੱਖੀ ਰਹਿਤ ਧਾਰਨ ਕਰਨ ਦੀ ਪ੍ਰੇਰਨਾ ਕਰੋ ਤੇ ਗੁਰਬਾਣੀ ਦੇ ਪਾਠ ਦੇ ਨੇਮੀ-ਪ੍ਰੇਮੀ ਬਣਾਉ।"

"ਜੀ!" ਦੀਪ ਸਿੰਘ ਨੇ ਹੱਥ ਜੋੜ ਕੇ ਤੇ ਸਿਰ ਨਿਵਾ ਕੇ ਅਧੀਨਗੀ ਨਾਲ ਕਿਹਾ।

"ਦੂਜਾ ਕਾਰਜ ਇਹ ਹੈ", ਸਤਿਗੁਰਾਂ ਨੇ ਹੁਕਮ ਕੀਤਾ, "ਕਿ ਆਪਣੇ ਆਸ-ਪਾਸ ਦੇ ਪਿੰਡਾਂ ਦੇ ਗੱਭਰੂਆਂ ਨੂੰ ਸ਼ਸਤਰ ਚਲਾਉਣ ਦੀ ਸਿਖਲਾਈ ਕਰਾਉ। ਉਨ੍ਹਾਂ ਨੂੰ ਘੋੜ-ਸਵਾਰੀ ਦਾ ਅਭਿਆਸ ਕਰਾਉ ਤੇ ਇਕ ਛੋਟੇ ਜਿਹੇ ਖ਼ਾਲਸਾ ਦਲ ਦੇ ਰੂਪ ਵਿਚ ਜਥੇਬੰਦ ਕਰੋ। ਸਾਨੂੰ ਕਿਸੇ ਵੇਲੇ ਵੀ ਸਿੰਘ ਯੋਧਿਆਂ ਦੀ ਲੋੜ ਪੈ ਸਕਦੀ ਹੈ। ਜਦੋਂ ਤੁਹਾਨੂੰ ਬੁਲਾਵਾ ਜਾਵੇ, ਤੁਰੰਤ ਚਲੇ ਆਉ। ਪਰ ਬਿਨਾਂ ਸੱਦੇ ਦੇ ਤੁਸੀਂ ਨਹੀਂ ਆਉਣਾ। ਓਨਾ ਚਿਰ ਆਪਣੇ ਆਲੇ-ਦੁਆਲੇ ਵੱਸਣ ਵਾਲੇ ਦੀਨ ਦੁਖੀਆਂ ਦੀ ਸਾਰ ਸੰਭਾਲ ਤੇ ਸਹਾਇਤਾ ਕਰੋ। ਕਿਸੇ ਜਰਵਾਣੇ ਨੂੰ ਉਨ੍ਹਾਂ ਨਾਲ ਧੱਕਾ ਨਾ ਕਰਨ ਦਿਉ। ਆਪਣੇ ਦਲ ਨੂੰ ਓਨ੍ਹਾਂ ਦੀ ਰੱਖਿਆ ਲਈ ਹਰ ਵੇਲੇ ਤਿਆਰ-ਬਰ-ਤਿਆਰ ਰੱਖੋ।"

"ਜੋ ਆਗਿਆ।" ਦੀਪ ਸਿੰਘ ਨੇ ਉਸੇ ਅਧੀਨਗੀ ਨਾਲ ਕਿਹਾ, "ਪਰ ਸੇਵਕ ਦੇ ਮਨ ਦੀ ਲਾਲਸਾ ਸੀ ਕਿ ਸ੍ਰੀ ਹਜ਼ੂਰ ਦੇ ਚਰਨਾਂ ਵਿਚ ਰਹਿ ਕੇ ਸੇਵਾ ਕਰਦਾ ਤੇ ਹਰ ਪਲ ਆਪ ਦੇ ਦਰਸ਼ਨ ਪਾਂਦਾ।"

"ਕੋਈ ਗੱਲ ਨਹੀਂ!" ਸਾਹਿਬ ਜੀ ਨੇ ਫ਼ੁਰਮਾਇਆ, "ਸਾਨੂੰ ਸਦਾ

ਆਪਣੇ ਅੰਗ ਸੰਗ ਜਾਣੋ ਤੇ ਪਿੰਡ ਜਾ ਕੇ ਆਪਣਾ ਫ਼ਰਜ਼ ਸੰਭਾਲੋ।"

"ਜਿਵੇਂ ਹੁਕਮ!" ਆਖ ਕੇ ਭਾਈ ਦੀਪ ਸਿੰਘ ਨੇ ਸਤਿਗੁਰੂ ਜੀ ਦੇ ਅੱਗੇ ਸਿਰ ਨਿਵਾ ਦਿੱਤਾ। ਨੇਤਰਾਂ ਵਿਚ ਜਲ ਭਰ ਆਇਆ। ਮੂੰਹੋਂ ਨਿਕਲਿਆ, "ਹੇ ਸਤਿਗੁਰੂ, ਮਿਹਰ ਦੀ ਨਜ਼ਰ ਰੱਖਣਾ ਜੀ।"

ਗੁਰੂ ਜੀ ਨੇ ਭਾਈ ਦੀਪ ਸਿੰਘ ਨੂੰ ਦੋਹਾਂ ਬਾਹਵਾਂ ਵਿਚ ਫੜ ਕੇ ਉਪਰ ਉਠਾਇਆ, ਛਾਤੀ ਨਾਲ ਲਾਇਆ ਤੇ ਬਚਨ ਕੀਤੇ, "ਭਾਈ ਦੀਪ ਸਿੰਘ ਜੀ ਨਿੱਤਨੇਮ ਦਾ ਨਾਗਾ ਨਹੀਂ ਕਰਨਾ ਤੇ ਸਿਦਕ ਤੇ ਭਰੋਸੇ ਵਿਚ ਰਹਿ ਕੇ ਦੱਸੇ ਗਏ ਕਰਤਵ ਪੂਰੇ ਕਰਨੇ।"

## ਪਿੰਡ ਪਰਤਣਾ ਤੇ ਗੁਰਮਤਿ ਦਾ ਪ੍ਰਚਾਰ ਕਰਨਾ

ਭਾਈ ਦੀਪ ਸਿੰਘ ਜੀ ਪਿੰਡ ਪਹੁਵਿੰਡ ਪਰਤ ਆਏ। ਇਥੇ ਆ ਕੇ ਉਨ੍ਹਾਂ ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਦੋਵੇਂ ਕਾਰਜ ਨਾਲ ਨਾਲ ਆਰੰਭ ਕਰ ਦਿੱਤੇ। ਪਿੰਡ ਦੀ ਧਰਮਸਾਲਾ ਵਿਚ ਸਵੇਰੇ ਦੇ ਸਮੇਂ ਨੇਮ ਨਾਲ ਕੀਰਤਨ ਤੇ ਕਥਾ ਦਾ ਪਰਵਾਹ ਚੱਲਣ ਲੱਗਾ। ਭਾਈ ਦੀਪ ਸਿੰਘ ਕੀਰਤਨ ਤੋਂ ਬਾਅਦ ਗੁਰਬਾਣੀ ਦੀ ਵਿਆਖਿਆ ਕਰਦੇ ਤੇ ਗੁਰਮਤਿ ਸਿਧਾਂਤਾਂ ਦਾ ਗਿਆਨ ਕਰਾਉਂਦੇ। ਉਨ੍ਹਾਂ ਦੇ ਬੋਲ ਏਨੇ ਮਿੱਠੇ, ਏਨੇ ਸਰਲ ਤੇ ਏਨੇ ਪ੍ਰਭਾਵ ਭਰੇ ਹੁੰਦੇ ਕਿ ਸੰਗਤ ਬੁੱਤ ਬਣ ਕੇ ਸ੍ਰਵਣ ਕਰਦੀ ਰਹਿੰਦੀ। ਮਨਾਂ ਵਿਚ ਅਗਾਧ ਸ਼ਰਧਾ ਉਤਪੰਨ ਹੋਣ ਲੱਗਦੀ। ਹਜ਼ਾਰਾਂ ਦੀ ਸੰਖਿਆ ਵਿਚ ਲੋਕਾਈ ਗੁਰੂ-ਘਰ ਵਲ ਪ੍ਰੇਰਿਤ ਹੋ ਗਈ ਤੇ ਸਿੱਖੀ ਰਹਿਤ ਧਾਰਨ ਕਰ ਗਈ। ਭਾਈ ਦੀਪ ਸਿੰਘ ਜੀ ਦੀ ਵਿਦਵਤਾ ਅਤੇ ਗੰਭੀਰਤਾ ਦੇ ਕਾਰਨ ਲੋਕ ਉਹਨਾਂ ਨੂੰ 'ਬਾਬਾ ਜੀ' ਕਹਿ ਕੇ ਬੁਲਾਉਣ ਲੱਗੇ।

ਸਿੱਖੀ ਪ੍ਰਚਾਰ ਦੇ ਨਾਲ ਨਾਲ ਹੀ ਬਾਬਾ ਦੀਪ ਸਿੰਘ ਜੀ ਨੇ ਸਤਿਗੁਰਾਂ ਦੇ ਆਦੇਸ਼ ਅਨੁਸਾਰ ਆਪਣੇ ਪਿੰਡ ਅਤੇ ਆਸ-ਪਾਸ ਦੇ ਇਲਾਕੇ ਦੇ ਗਭਰੂਆਂ ਨੂੰ ਖ਼ਾਲਸਾ ਦਲ ਦੇ ਰੂਪ ਵਿਚ ਜਥੇਬੰਦ ਕਰਨ ਦਾ ਕਾਰਜ ਵੀ ਆਰੰਭ ਕਰ ਦਿੱਤਾ। ਉਨ੍ਹਾਂ ਦੀ ਜ਼ਬਾਨ ਵਿਚ ਕੁਝ ਐਸਾ ਰਸ ਸੀ ਅਤੇ ਬੋਲੀ ਵਿਚ ਐਸਾ ਜਾਦੂ ਵਰਗਾ ਅਸਰ ਸੀ ਕਿ ਨੌਜਵਾਨ ਛੋਹਰ ਆਪ ਤੋਂ ਆਪ ਉਨ੍ਹਾਂ ਵਲ ਖਿੱਚੇ ਚਲੇ ਆਉਂਦੇ। ਬਾਬਾ ਦੀਪ ਸਿੰਘ ਉਨ੍ਹਾਂ ਨੂੰ ਮੁਗ਼ਲ ਜਰਵਾਣਿਆਂ ਦੇ

ਧੱਕੇ ਤੇ ਵਧੀਕੀਆਂ ਯਾਦ ਕਰਾਉਂਦੇ ਤੇ ਉਨ੍ਹਾਂ ਦਾ ਟਾਕਰਾ ਕਰਨ ਲਈ ਗਭਰੂਆਂ ਦੇ ਜਵਾਨ ਖ਼ੂਨ ਨੂੰ ਵੰਗਾਰਦੇ। ਇਸ ਵੰਗਾਰ ਦਾ ਭਰਵਾਂ ਅਸਰ ਹੁੰਦਾ ਤੇ ਗਭਰੂ ਸੀਨੇ ਤਾਣ ਕੇ ਉਨ੍ਹਾਂ ਦੇ ਦੁਆਲੇ ਜੁੜਦੇ ਜਾਂਦੇ। ਬਾਬਾ ਦੀਪ ਸਿੰਘ ਉਨ੍ਹਾਂ ਨੂੰ ਸ਼ਸਤਰ ਚਲਾਉਣ ਅਤੇ ਘੋੜ ਸਵਾਰੀ ਦਾ ਅਭਿਆਸ ਕਰਾਉਂਦੇ। ਉਨ੍ਹਾਂ ਦੇ ਘੋਲ ਤੇ ਸ਼ਕਤੀ ਮੁਕਾਬਲੇ ਹੁੰਦੇ। ਇਸ ਨਾਲ ਇਲਾਕੇ ਦੇ ਨੌਜਵਾਨਾਂ ਵਿਚ ਜ਼ਿੰਦਗੀ ਦੀ ਨਵੀਂ ਰੌ ਚਲ ਪਈ। ਉਨ੍ਹਾਂ ਦੇ ਅੰਦਰ ਕੁਝ ਕਰ ਦਿਖਾਉਣ ਦੀ ਲਾਲਸਾ ਉਤਪੰਨ ਹੋ ਗਈ।

ਬਾਬਾ ਦੀਪ ਸਿੰਘ ਨੇ ਇਸ ਰੌ ਤੇ ਲਾਲਸਾ ਦੀ ਸਮੇਂ ਅਨੁਸਾਰ ਯੋਗ ਵਰਤੋਂ ਕਰਦਿਆਂ ਹੋਇਆਂ ਇਸ ਨੂੰ ਦੀਨ-ਦੁਖੀਆਂ ਦੀ ਸੇਵਾ ਤੇ ਸਹਾਇਤਾ ਵਲ ਮੋੜਾ ਦਿੱਤਾ। ਇਸ ਦਾ ਨਤੀਜਾ ਇਹ ਹੋਇਆ ਕਿ ਉਹ ਗਭਰੂ ਜਿਹੜੇ ਆਪਣਾ ਸਮਾਂ ਵਿਹਲੇ ਤੇ ਵਿਅਰਥ ਦੇ ਲੜਾਈ ਝਗੜਿਆਂ ਵਿਚ ਬਰਬਾਦ ਕਰਦੇ ਸਨ, ਹੁਣ ਦੁਖੀਆਂ ਤੇ ਲੋੜਵੰਦਾਂ ਦੀ ਸਹਾਇਤਾ ਲਈ ਤਤਪਰ ਰਹਿਣ ਲੱਗੇ। ਜਿਥੇ ਕਿਤੇ ਉਹ ਕਿਸੇ ਕਮਜ਼ੋਰ ਜਾਂ ਬੇਸਹਾਰਾ ਬੰਦੇ ਉੱਤੇ ਜ਼ੁਲਮ ਜਾਂ ਵਧੀਕੀ ਹੁੰਦੀ ਵੇਖਦੇ, ਉਹ ਝਟ ਉਸ ਦੇ ਵਿਰੁੱਧ ਡੱਟ ਕੇ ਖਲੋ ਜਾਂਦੇ ਤੇ ਜਰਵਾਣਿਆਂ ਨੂੰ ਸੋਧ ਲੈਂਦੇ। ਇਸ ਦਾ ਲੋਕਾਈ ਉਪਰ ਬੜਾ ਸੁਖਾਵਾਂ ਪ੍ਰਭਾਵ ਪਿਆ। ਮੁਸਲਮਾਨ ਜ਼ਿਮੀਂਦਾਰ ਤੇ ਛੋਟੇ ਸਥਾਨਕ ਸਰਕਾਰੀ ਅਧਿਕਾਰੀ ਹਿੰਦੂਆਂ ਤੇ ਸਿੱਖਾਂ ਨਾਲ ਧੱਕਾ ਕਰਨ ਤੋਂ ਡਰਨ ਲੱਗੇ ਤੇ ਲੋਕਾਈ ਸੁਖੀ ਮਹਿਸੂਸ ਕਰਨ ਲੱਗੀ।

ਲੋਕ-ਭਲੇ ਦੇ ਇਹਨਾਂ ਕਾਰਜਾਂ ਤੋਂ ਇਲਾਵਾ ਦੀਪ ਸਿੰਘ ਜੀ ਆਪਣੇ ਪਿਤਾ ਦਾ ਵੀ ਵਾਹੀ-ਖੇਤੀ ਵਿਚ ਹੱਥ ਵਟਾਉਂਦੇ ਤੇ ਪਰਿਵਾਰਕ ਕਰਤਵ ਪੂਰੇ ਕਰਦੇ। ਪਰ ਪਿਤਾ ਭਾਈ ਭਗਤ ਸਿੰਘ ਉਨ੍ਹਾਂ ਨੂੰ ਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਵੱਲ ਲੱਗੇ ਰਹਿਣ 'ਤੇ ਜ਼ੋਰ ਦਿੰਦੇ।

ਇਸ ਪ੍ਰਕਾਰ ਬਾਬਾ ਦੀਪ ਸਿੰਘ ਜੀ ਨੇ ਆਪਣੀ ਜਵਾਨੀ ਦੀ ਉਮਰ ਵਿਚ ਹੀ ਸਿੱਖੀ ਪ੍ਰਚਾਰ ਦਾ ਕਾਰਜ ਆਰੰਭ ਕਰ ਦਿੱਤਾ। ਸੁੱਚੀ ਕਿਰਤ, ਮਿੱਠੇ ਬੋਲ, ਸਿੱਖੀ ਸਿਦਕ ਅਤੇ ਲੋਕ ਸੇਵਾ ਉਨ੍ਹਾਂ ਦੇ ਗੁਣ ਸਨ। ਥੋੜ੍ਹੇ ਸਮੇਂ ਵਿਚ ਹੀ ਭਾਈ ਦੀਪ ਸਿੰਘ ਇਲਾਕੇ ਵਿਚ ਬਹੁਤ ਹਰਮਨ ਪਿਆਰੇ ਹੋ ਗਏ। ਸਹਿਜੇ ਸਹਿਜੇ ਉਨ੍ਹਾਂ ਦੇ ਉੱਚੇ ਤੇ ਸੁੱਚੇ ਗੁਣਾਂ ਦੀ ਮਹਿਕ ਦੂਰ ਦੂਰ ਤਕ ਫੈਲ ਗਈ। ਲੋਕ ਵੱਡੀ ਗਿਣਤੀ ਵਿਚ ਗੁਰਮਤਿ-ਗਿਆਨ ਲੈਣ ਲਈ ਉਨ੍ਹਾਂ ਪਾਸ ਪਹੁੰਚਣ ਲੱਗੇ।

# ਅਣਸੁਖਾਵੀਆਂ ਸੋਆਂ

ਪਿੰਡ ਪਹੁਵਿੰਡ ਸ੍ਰੀ ਅੰਮ੍ਰਿਤਸਰ ਅਤੇ ਲਾਹੌਰ ਦੋਹਾਂ ਤੋਂ ਨੇੜੇ ਪੈਂਦਾ ਸੀ। ਦੇਸ਼ ਵਿਚ ਜੋ ਕੁਝ ਘਟਦਾ, ਵਾਪਰਦਾ, ਦੇਰ-ਸਵੇਰ ਉਸ ਦੀ ਸੋਅ ਪਿੰਡ ਪਹੁੰਚ ਜਾਂਦੀ। ਮੁਗ਼ਲ ਤੇ ਪਹਾੜੀ ਫ਼ੌਜਾਂ ਦਾ ਅਨੰਦਪੁਰ ਸਾਹਿਬ ਨੂੰ ਘੇਰਨ ਅਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਜੀ ਦੀ ਅਗਵਾਈ ਵਿਚ ਗਿਣਤੀ ਦੇ ਸਿੰਘ-ਸੂਰਮਿਆਂ ਦਾ ਸੱਤ ਮਹੀਨੇ ਵਿਸ਼ਾਲ ਵੈਰੀ ਦਲ ਦਾ ਸਫਲਤਾ ਪੂਰਵਕ ਟਾਕਰਾ ਕਰਨ ਦੀਆਂ ਸੋਆਂ ਸੁਣ ਕੇ ਬਾਬਾ ਦੀਪ ਸਿੰਘ ਜੀ ਰੋਮਾਂਚਿਤ ਹੋ ਹੋ ਜਾਂਦੇ। ਮੂੰਹੋਂ ਆਪ-ਮੁਹਾਰੇ 'ਧੰਨ ਗੁਰੂ, ਧੰਨ ਗੁਰੂ ਦਾ ਖ਼ਾਲਸਾ' ਨਿਕਲਣ ਲੱਗਦਾ। ਆਪ ਦੇ ਡੌਲੇ ਫੜਕਣ ਲੱਗਦੇ ਅਤੇ ਮਨ ਵਿਚ ਤੀਬਰ ਇੱਛਾ ਹੁੰਦੀ ਕਿ ਛੇਤੀ ਨਾਲ ਅਨੰਦਪੁਰ ਸਾਹਿਬ ਪਹੁੰਚਣ ਅਤੇ ਗੁਰੂ ਜੀ ਦੀ ਕਮਾਨ ਹੇਠ ਵੈਰੀ ਦਲ ਨਾਲ ਜੂਝਣ। ਪਰ ਮਜਬੂਰ ਸਨ ਕਿਉਂਕਿ ਗੁਰੂ ਮਹਾਰਾਜ ਦੀ ਸਪਸ਼ਟ ਆਗਿਆ ਸੀ ਕਿ ਜਦ ਤਕ ਬੁਲਾਇਆ ਨਾ ਜਾਏ, ਸਾਡੇ ਪਾਸ ਨਹੀਂ ਆਉਣਾ ਤੇ ਪਿੰਡ ਰਹਿ ਕੇ ਸਿੱਖੀ ਦਾ ਪ੍ਰਚਾਰ ਕਰਨਾ। ਇਸ ਲਈ ਆਪ ਜਾ ਨਾ ਸਕੇ ਤੇ ਦਿਨ ਰਾਤ ਅਕਾਲ ਪੁਰਖ ਅੱਗੇ ਖ਼ਾਲਸੇ ਦੀ ਚੜ੍ਹਦੀ ਕਲਾ ਦੀਆਂ ਅਰਦਾਸਾਂ ਕਰਦੇ।

ਪਰ ਕੁਝ ਸਮੇਂ ਬਾਅਦ ਬੜੀਆਂ ਅਣਸੁਖਾਵੀਆਂ ਸੋਆਂ ਆਉਣ ਲੱਗੀਆਂ। ਮੁਗ਼ਲ ਫ਼ੌਜਦਾਰ ਵਲੋਂ ਕੁਰਾਨ ਦੀਆਂ ਕਸਮਾਂ ਖਾ ਕੇ ਗੁਰੂ ਜੀ ਨੂੰ ਸੁਰੱਖਿਅਤ ਅਨੰਦਪੁਰ ਤੋਂ ਨਿਕਲ ਜਾਣ ਦਾ ਭਰੋਸਾ ਦੇਣਾ, ਗੁਰੂ ਜੀ ਦਾ ਨਾਂਹ ਕਰਨਾ, ਕੁਝ ਬੁਜ਼ਦਿਲ ਸਿੰਘਾਂ ਦਾ ਬੇਦਾਵਾ ਲਿਖ ਕੇ ਗੁਰੂ ਜੀ ਦਾ ਸਾਥ ਛੱਡ ਕੇ ਚਲੇ ਜਾਣਾ, ਰਸਦ-ਪਾਣੀ ਦੇ ਬਿਲਕੁਲ ਮੁੱਕ ਜਾਣ 'ਤੇ ਗੁਰੂ ਸਾਹਿਬ ਦਾ ਅਨੰਦਪੁਰ ਤੋਂ ਨਿਕਲਣਾ, ਮੁਗ਼ਲਾਂ ਦਾ ਕੁਰਾਨ ਦੀਆਂ ਕਸਮਾਂ ਤੋੜ ਕੇ ਗੁਰੂ ਜੀ ਨੂੰ ਘੇਰਨ ਦੀਆਂ ਕੋਸ਼ਿਸ਼ਾਂ ਕਰਨਾ, ਗੁਰੂ ਜੀ ਦਾ ਦੋ ਵੱਡੇ ਸਾਹਿਬਜ਼ਾਦਿਆਂ ਨਾਲ ਚਮਕੌਰ ਸਾਹਿਬ ਪਹੁੰਚਣਾ, ਗੁਰੂ-ਪਰਿਵਾਰ ਦਾ ਵਿਛੜ ਜਾਣਾ ਆਦਿ ਖ਼ਬਰਾਂ ਰੁਕ-ਰੁਕ ਕੇ ਬਾਬਾ ਦੀਪ ਸਿੰਘ ਜੀ ਪਾਸ ਪੁੱਜੀਆਂ। ਇਸ ਅਣਹੋਣੀ ਨੇ ਆਪ ਨੂੰ ਅਤਿ ਵਿਚਲਿਤ ਤੇ ਅਸ਼ਾਂਤ ਕਰ ਦਿੱਤਾ। ਫੇਰ ਜਦੋਂ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਲੱਗੀ ਤਦ ਤਾਂ ਆਪ ਬਹੁਤ ਹੀ ਦੁੱਖ ਅਨੁਭਵ ਕਰਨ ਲੱਗੇ। ਇਕ ਵਾਰ ਇਹ ਸੋਅ ਵੀ

ਸੁਣਨ ਵਿਚ ਆਈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਵੀ ਸ਼ਹੀਦੀ ਦੇ ਦਿੱਤੀ ਹੈ ਪਰ ਛੇਤੀ ਹੀ ਮਾਲਵੇ ਦੇ ਇਲਾਕੇ ਵਲੋਂ ਆਏ ਕੁਝ ਸਿੱਖਾਂ ਤੋਂ ਪਤਾ ਲੱਗਾ ਕਿ ਗੁਰੂ ਜੀ ਚਮਕੌਰ ਤੋਂ ਨਿਕਲ ਕੇ ਮਾਲਵੇ ਵਲ ਚਲੇ ਗਏ ਹਨ। ਉਨ੍ਹਾਂ ਇਹ ਵੀ ਦੱਸਿਆ ਕਿ ਗੁਰੂ ਸਾਹਿਬ ਚਮਕੌਰ ਵਿਖੇ ਸ਼ਹੀਦੀ ਦੇਣ ਲਈ ਤਤਪਰ ਸਨ ਪਰ ਪੰਜ ਸਿੰਘਾਂ ਨੇ ਪੰਜ ਪਿਆਰਿਆਂ ਦੇ ਰੂਪ ਵਿਚ ਗੁਰਮਤਾ ਪਾਸ ਕਰਕੇ ਸਾਹਿਬ ਜੀ ਨੂੰ ਖ਼ਾਲਸਾ ਪੰਥ ਦੀ ਅਗਵਾਈ ਲਈ ਚਮਕੌਰ ਤੋਂ ਚਲੇ ਜਾਣ ਦਾ ਆਦੇਸ਼ ਦਿੱਤਾ, ਜਿਸ ਤੇ ਸਤਿਗੁਰੂ ਜੀ ਗੜ੍ਹੀ ਵਿਚੋਂ ਨਿਕਲ ਕੇ ਮਾਛੀਵਾੜੇ ਦੇ ਜੰਗਲ ਵਲ ਨਿਕਲ ਗਏ। ਸਿੱਖਾਂ ਨੇ ਸਾਹਿਬ ਜੀ ਦੇ 'ਉੱਚ ਦੇ ਪੀਰ' ਦੇ ਰੂਪ ਵਿਚ ਦੋ ਪਠਾਣ ਸੇਵਕਾਂ ਗ਼ਨੀ ਖ਼ਾਂ ਤੇ ਨਬੀ ਖ਼ਾਂ ਦੁਆਰਾ ਮੁਗ਼ਲਾਂ ਦੀਆਂ ਸੈਨਿਕ ਚੌਕੀਆਂ ਵਿਚੋਂ ਨਿਕਲਣ ਦੀ ਘਟਨਾ ਵੀ ਸੁਣਾਈ। ਇਨ੍ਹਾਂ ਨੂੰ ਸੁਣ ਕੇ ਬਾਬਾ ਜੀ ਦਾ ਤੌਖ਼ਲਾ ਦੂਰ ਹੋਇਆ ਤੇ ਆਪ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ ਕਿ ਗੁਰੂ ਜੀ ਆਪ ਸਹੀ ਸਲਾਮਤ ਹਨ।

ਕੁਝ ਸਮੇਂ ਬਾਅਦ ਖਿਦਰਾਣੇ ਦੀ ਢਾਬ ਕੋਲ ਗੁਰੂ ਜੀ ਦੇ ਮੁਗ਼ਲਾਂ ਨਾਲ ਹੋਏ ਯੁੱਧ ਅਤੇ ਯੁੱਧ ਵਿਚ ਫ਼ਤਹਿ ਪਾਉਣ ਦੇ ਸਮਾਚਾਰ ਵੀ ਪਹੁੰਚੇ। ਇਹ ਵੀ ਸੁਣਿਆ ਕਿ ਅਨੰਦਪੁਰ ਸਾਹਿਬ ਵਿਖੇ ਬੇਦਾਵਾ ਲਿਖ ਕੇ ਆਏ ਸਿੰਘਾਂ ਨੇ ਇਸ ਯੁੱਧ ਵਿਚ ਵੱਧ ਚੜ੍ਹ ਕੇ ਭਾਗ ਲਿਆ ਤੇ ਸ਼ਹੀਦੀਆਂ ਪਾਈਆਂ। ਉਨ੍ਹਾਂ ਦੀ ਬੇਨਤੀ ਉੱਤੇ ਸਾਹਿਬਾਂ ਨੇ ਬੇਦਾਵੇ ਵਾਲਾ ਕਾਗ਼ਜ਼ ਪਾੜ ਦਿੱਤਾ। ਇਨ੍ਹਾਂ ਖ਼ਬਰਾਂ ਨਾਲ ਬਾਬਾ ਦੀਪ ਸਿੰਘ ਜੀ ਅਤੇ ਹੋਰ ਗੁਰਸਿੱਖਾਂ ਨੂੰ ਵੱਡੀ ਧਰਵਾਸ ਹੋਈ।

ਪਰ ਛੇਤੀ ਹੀ ਗੁਰੂ-ਪਰਿਵਾਰ ਉੱਤੇ ਵਰਤੇ ਕਹਿਰ-ਭਰੇ ਭਾਣੇ ਦੀ ਖ਼ਬਰ ਆਣ ਲੱਗੀ। ਸਰਹਿੰਦ ਵਲੋਂ ਆਏ ਸਿੱਖਾਂ ਨੇ ਦੱਸਿਆ ਕਿ ਗੁਰੂ ਜੀ ਦੇ ਦੋ ਛੋਟੇ ਸਪੁੱਤਰ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਆਪਣੇ ਦਾਦੀ ਮਾਂ ਜੀ ਨਾਲ ਗੁਰੂ ਜੀ ਤੋਂ ਵਿਛੜ ਗਏ ਸਨ। ਗੁਰੂ-ਘਰ ਦਾ ਰਸੋਈਆ ਗੰਗੂ ਬ੍ਰਾਹਮਣ ਉਨ੍ਹਾਂ ਨੂੰ ਆਪਣੇ ਪਿੰਡ ਲੈ ਗਿਆ। ਵੱਡੇ ਮਾਤਾ ਜੀ ਪਾਸ ਘਰ ਦੇ ਕੁਝ ਜ਼ੇਵਰ ਤੇ ਨਕਦੀ ਆਦਿ ਸੀ। ਉਸ ਨੂੰ ਵੇਖ ਕੇ ਗੰਗੂ ਦਾ ਮਨ ਬੇਈਮਾਨ ਹੋ ਗਿਆ। ਉਸ ਪਾਪੀ ਨੇ ਉਹ ਗਠੜੀ ਚੁਰਾ ਲਈ ਤੇ ਚੋਰ-ਚੋਰ ਦਾ ਸ਼ੋਰ ਮਚਾ ਦਿੱਤਾ। ਏਨੇ 'ਤੇ ਹੀ ਬਸ ਨਹੀਂ, ਦੁਸ਼ਟ ਨੇ ਇਨਾਮ

ਲੈਣ ਦੇ ਲਾਲਚ ਵਿਚ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਮੁਗ਼ਲ ਹਾਕਮ ਕੋਲ ਪਕੜਵਾ ਦਿੱਤਾ, ਜਿਸ ਨੇ ਉਨ੍ਹਾਂ ਨੂੰ ਸਰਹਿੰਦ ਦੇ ਨਵਾਬ ਵਜ਼ੀਰ ਖ਼ਾਂ ਪਾਸ ਪੁਚਾ ਦਿੱਤਾ। ਵਜ਼ੀਰ ਖ਼ਾਂ ਨੇ ਸਾਹਿਬਜ਼ਾਦਿਆਂ ਨੂੰ ਮੁਸਲਮਾਨ ਬਣ ਜਾਣ ਲਈ ਬੜੇ ਲਾਲਚ ਦਿੱਤੇ, ਬੜੇ ਡਰਾਵੇ ਦਿੱਤੇ ਪਰ ਸਾਹਿਬਜ਼ਾਦੇ ਉਸ ਦੇ ਕਿਸੇ ਡਰਾਵੇ ਜਾਂ ਲੋਭ ਵਿਚ ਨਾ ਆਏ, ਜਿਸ 'ਤੇ ਜ਼ਾਲਮ ਨੇ ਦੋਹਾਂ ਮਾਸੂਮਾਂ ਨੂੰ ਸ਼ਹੀਦ ਕਰ ਦਿੱਤਾ। ਮਾਤਾ ਜੀ ਨੇ ਉਨ੍ਹਾਂ ਦੀ ਸ਼ਹੀਦੀ ਸੁਣ ਕੇ ਦੇਹ ਤਿਆਗ ਦਿੱਤੀ। ਇਸ ਭਾਣੇ ਨੇ ਬਾਬਾ ਜੀ ਨੂੰ ਇਕ ਵਾਰ ਹਿਲਾ ਦਿੱਤਾ। ਇਲਾਕੇ ਦੀਆਂ ਸੰਗਤਾਂ ਵੀ ਸ਼ੋਕ-ਗ੍ਰਸਤ ਹੋ ਗਈਆਂ।

# ਗੁਰੂ ਜੀ ਦੀ ਹਜ਼ੂਰੀ ਵਿਚ

ਖਿਦਰਾਣੇ ਦੀ ਜੰਗ ਵਿਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬੇਦਾਵੇ ਵਾਲਾ ਕਾਗ਼ਜ਼ ਪਾੜ ਕੇ ਸ਼ਹੀਦ ਹੋਣ ਵਾਲੇ ਸਿੰਘਾਂ ਨੂੰ ਬੇਦਾਵੇ ਤੋਂ ਮੁਕਤ ਕੀਤਾ ਸੀ, ਇਸ ਕਰਕੇ ਉਥੋਂ ਦਾ ਨਾਂ ਮੁਕਤਸਰ ਪੈ ਗਿਆ। ਜੰਗ ਮਗਰੋਂ ਮੁਕਤਸਰ ਤੋਂ ਚਲ ਕੇ ਗੁਰੂ ਜੀ ਕਈ ਪਿੰਡਾਂ ਤੇ ਨਗਰਾਂ ਵਿਚੋਂ ਹੁੰਦੇ ਹੋਏ ਪਿੰਡ ਸਾਬੋ ਕੀ ਤਲਵੰਡੀ ਪਹੁੰਚੇ। ਇਹ ਜ਼ਿਲ੍ਹਾ ਬਠਿੰਡਾ ਵਿਚ ਹੈ। ਇਹ ਸੰਨ ੧੭੦੪ ਦੀ ਘਟਨਾ ਹੈ। ਇਥੇ ਗੁਰੂ ਸਾਹਿਬ ਨੇ ਕੁਝ ਸਮਾਂ ਆਰਾਮ ਕੀਤਾ। ਇਸ ਅਸਥਾਨ ਨੂੰ ਅੱਜ ਕਲ੍ਹ ਦਮਦਮਾ ਸਾਹਿਬ ਕਿਹਾ ਜਾਂਦਾ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਥੇ ਬੜੇ ਸਮੇਂ ਬਾਅਦ ਕਮਰਕੱਸਾ ਖੋਲ੍ਹਿਆ ਤੇ ਦਮ ਲਿਆ ਸੀ, ਇਸੇ ਕਰਕੇ ਇਸ ਦਾ ਨਾਂ ਦਮਦਮਾ ਸਾਹਿਬ ਪ੍ਰਸਿੱਧ ਹੋ ਗਿਆ।

ਤਲਵੰਡੀ ਦੇ ਡੱਲੇ ਸਿੱਖਾਂ ਨੇ ਸਤਿਗੁਰੂ ਜੀ ਦੀ ਬੜੀ ਸੇਵਾ ਕੀਤੀ। ਉਨ੍ਹਾਂ ਦੇ ਪ੍ਰੇਮ ਨੂੰ ਦੇਖ ਕੇ ਸਤਿਗੁਰੂ ਲਗਭਗ ਸਾਢੇ ਨੌਂ ਮਹੀਨੇ ਇਥੇ ਟਿਕੇ ਰਹੇ। ਇਥੇ ਰਹਿੰਦਿਆਂ ਆਪ ਨੇ ਸਿੱਖਾਂ ਨੂੰ ਸ਼ਸਤਰ-ਵਿਦਿਆ ਵਿਚ ਪ੍ਰਬੀਨ ਹੋਣ ਦੀ ਸਿਖਲਾਈ ਦਿੱਤੀ ਅਤੇ ਗੁਰਮਤਿ ਦੇ ਪ੍ਰਚਾਰ ਲਈ ਤਿਆਰ ਕੀਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਜਿਹੜੀ ਬੀੜ ਭਾਈ ਗੁਰਦਾਸ ਪਾਸੋਂ ਲਿਖਵਾ ਕੇ ਤਿਆਰ ਕਰਵਾਈ ਸੀ, ਉਹ

ਕਰਤਾਰਪੁਰ ਦੇ ਧੀਰਮੱਲੀਆਂ ਦੇ ਕਬਜ਼ੇ ਵਿਚ ਸੀ। ਧੀਰਮੱਲੀਏ ਉਸ ਦੇ ਦਰਸ਼ਨ ਸਿੱਖਾਂ ਨੂੰ ਨਹੀਂ ਕਰਨ ਦਿੰਦੇ ਸਨ। ਤਲਵੰਡੀ ਵਿਖੇ ਬਿਸਰਾਮ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਨਵੀਂ ਬੀੜ ਤਿਆਰ ਕਰਨ ਦਾ ਵਿਚਾਰ ਬਣਾਇਆ। ਬੀੜ ਦੇ ਹੋਰ ਉਤਾਰੇ ਕਰਨ ਦੀ ਵੀ ਵਿਉਂਤ ਸੋਚੀ। ਸਤਿਗੁਰੂ ਜੀ ਨੂੰ ਯਾਦ ਸੀ ਕਿ ਭਾਈ ਦੀਪ ਸਿੰਘ ਜੀ ਬੜੀ ਸੁੰਦਰ ਲਿਖਾਈ ਕਰਦੇ ਹਨ, ਇਸ ਲਈ ਉਨ੍ਹਾਂ ਨੇ ਭਾਈ ਮਨੀ ਸਿੰਘ ਜੀ ਨੂੰ ਆਗਿਆ ਕੀਤੀ ਕਿ ਪਹੁਵਿੰਡ ਤੋਂ ਭਾਈ ਦੀਪ ਸਿੰਘ ਨੂੰ ਇਥੇ ਬੁਲਾ ਲਵੋ। ਬੀੜਾਂ ਦੀ ਤਿਆਰੀ ਵਿਚ ਉਹ ਤੁਹਾਡੀ ਸਹਾਇਤਾ ਕਰਨਗੇ।

ਉਸੇ ਵੇਲੇ ਇਕ ਸੇਵਕ ਨੂੰ ਬੁਲਾ ਕੇ ਤੇ ਸਾਰੀ ਗੱਲ ਸਮਝਾ ਕੇ ਪਿੰਡ ਪਹੁਵਿੰਡ ਭੇਜਿਆ ਗਿਆ। ਉਸ ਨੂੰ ਆਗਿਆ ਸੀ ਕਿ ਉਹ ਭਾਈ ਦੀਪ ਸਿੰਘ ਨੂੰ ਆਪਣੇ ਨਾਲ ਲੈ ਕੇ ਆਵੇ।

ਹੁਕਮ ਸੁਣ ਕੇ ਸੇਵਕ ਸਤਿਗੁਰੂ ਜੀ ਅੱਗੇ ਮਸਤਕ ਝੁਕਾ ਕੇ ਤੁਰ ਪਿਆ। ਮੰਜ਼ਲਾਂ ਮਾਰਦਾ ਸੇਵਕ ਛੇਤੀ ਹੀ ਪਹੁਵਿੰਡ ਪਹੁੰਚ ਗਿਆ ਅਤੇ ਬਾਬਾ ਦੀਪ ਸਿੰਘ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਜਾ ਸੁਣਾਇਆ। ਗੁਰੂ ਜੀ ਦਾ ਬੁਲਾਵਾ ਪਾ ਕੇ ਬਾਬਾ ਦੀਪ ਸਿੰਘ ਜੀ ਨੂੰ ਤਾਂ ਜਿਵੇਂ ਚਾਅ ਚੜ੍ਹ ਗਿਆ। ਝਟ ਤਲਵੰਡੀ ਜਾਣ ਦੀ ਤਿਆਰੀ ਸ਼ੁਰੂ ਕਰ ਦਿੱਤੀ। ਉਨ੍ਹਾਂ ਨੇ ਗੁਰੂ ਜੀ ਦੇ ਸੇਵਕ ਨੂੰ ਦੋ ਦਿਨ ਕੋਲ ਠਹਿਰਾਇਆ ਤੇ ਬੜੇ ਪ੍ਰੇਮ ਨਾਲ ਸੇਵਾ ਕੀਤੀ।

ਪਿੰਡ ਵਿਚ ਗੱਲ ਫੈਲੀ ਤਾਂ ਕਈ ਸ਼ਰਧਾਲੂ ਬਾਬਾ ਜੀ ਦੇ ਨਾਲ ਜਾਣ ਲਈ ਤਿਆਰ ਹੋ ਗਏ। ਬਾਬਾ ਦੀਪ ਸਿੰਘ ਦੇ ਪ੍ਰਚਾਰ ਅਤੇ ਸਤਿਸੰਗ ਕਾਰਨ ਪਿੰਡ ਅਤੇ ਆਸ-ਪਾਸ ਦੇ ਇਲਾਕੇ ਦੇ ਬਹੁਤ ਸਾਰੇ ਪ੍ਰਾਣੀ ਗੁਰੂ-ਘਰ ਦੇ ਸ਼ਰਧਾਵਾਨ੍ਹ ਬਣ ਗਏ ਸਨ। ਉਨ੍ਹਾਂ ਵਿਚੋਂ ਅਨੇਕਾਂ ਦੀ ਸਤਿਗੁਰਾਂ ਦੇ ਦਰਸ਼ਨ ਪਾਉਣ ਅਤੇ ਖੰਡੇ ਦਾ ਅੰਮ੍ਰਿਤ ਛਕਣ ਦੀ ਤੀਬਰ ਅਭਿਲਾਖਾ ਸੀ। ਉਹ ਸਾਰੇ ਬਾਬਾ ਜੀ ਦੇ ਨਾਲ ਚੱਲਣ ਲਈ ਤਤਪਰ ਹੋ ਗਏ। ਬਾਬਾ ਜੀ ਉਹਨਾਂ ਸਭਨਾਂ ਨੂੰ ਨਾਲ ਲੈ ਕੇ ਪਿੰਡੋਂ ਤੁਰ ਪਏ। ਲੰਮਾ ਪੰਧ ਸੀ। ਰਸਤੇ ਵਿਚ ਜਗ੍ਹਾ-ਜਗ੍ਹਾ ਪੜਾਅ ਕਰਦੇ ਗਏ। ਜਿਥੇ ਠਹਿਰਦੇ, ਸ਼ਬਦ-ਕੀਰਤਨ ਤੇ ਗੁਰਮਤਿ ਦਾ ਪ੍ਰਚਾਰ ਕਰਦੇ ਜਾਂਦੇ। ਰਸਤੇ ਵਿਚੋਂ ਵੀ ਸੰਗਤਾਂ ਚੋਖੀ ਗਿਣਤੀ ਵਿਚ ਉਨ੍ਹਾਂ ਦੇ ਸੰਗ ਨਾਲ ਰਲ ਗਈਆਂ।

ਇਸ ਤਰ੍ਹਾਂ ਉਤਸ਼ਾਹ ਤੇ ਉਮਾਹ ਵਿਚ ਭਰੇ ਹੋਏ ਸਭ ਲੋਕ ਤਲਵੰਡੀ ਜਾ ਪਹੁੰਚੇ। ਗੁਰੂ-ਚਰਨਾਂ ਦੇ ਦਰਸ਼ਨ ਪਾ ਕੇ ਬਾਬਾ ਦੀਪ ਸਿੰਘ ਨਿਹਾਲ ਨਿਹਾਲ ਹੋ ਗਏ।

ਤਲਵੰਡੀ ਸਾਬੋ ਦੂਸਰਾ ਅਨੰਦਪੁਰ ਬਣਿਆ ਹੋਇਆ ਸੀ। ਉਹੀ ਰੌਣਕਾਂ, ਉਹੀ ਦੀਵਾਨ, ਉਹੀ ਕੀਰਤਨ ਅਤੇ ਉਹੀ ਯੁੱਧ-ਅਭਿਆਸ। ਇਹ ਸਭ ਵੇਖ ਕੇ ਕੋਈ ਸੁਪਨੇ ਵਿਚ ਵੀ ਨਹੀਂ ਸੋਚ ਸਕਦਾ ਸੀ ਕਿ ਸਿੰਘ ਕਿਸੇ ਭਾਰੀ ਦੁਖਾਂਤ ਵਿਚੋਂ ਲੰਘੇ ਸਨ।

ਆਪ ਦਸ਼ਮੇਸ਼ ਪਿਤਾ! ਕੋਈ ਉਹਨਾਂ ਵੱਲ ਤੱਕ ਕੇ ਦੂਰ ਦਾ ਵੀ ਅਨੁਮਾਨ ਨਹੀਂ ਲਾ ਸਕਦਾ ਸੀ ਕਿ ਇਸ ਪਿਤਾ ਦੇ ਚਾਰ ਹੋਣਹਾਰ ਸਪੁੱਤਰ ਹੁਣੇ ਹੁਣੇ ਧਰਮ ਤੋਂ ਸ਼ਹੀਦ ਹੋਏ ਹਨ। ਉਹੀ ਉਨ੍ਹਾਂ ਦਾ ਦਗ ਦਗ ਕਰਦਾ ਚਿਹਰਾ, ਨੂਰਾਨੀ ਮਸਤਕ ਅਤੇ ਖਿੜਿਆ ਮੁਖੜਾ। ਜਦੋਂ ਬਾਬਾ ਦੀਪ ਸਿੰਘ ਜੀ ਨੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਤਾਂ ਉਹਨਾਂ ਨੇ ਸੋਚਿਆ ਕਿ ਸਾਹਿਬਜ਼ਾਦਿਆਂ ਦੀ ਸ਼ਹੀਦੀ ਅਤੇ ਬਲੀਦਾਨ ਬਾਰੇ ਉਨ੍ਹਾਂ ਨੂੰ ਜੋ ਸੋਆਂ ਮਿਲੀਆਂ ਸਨ, ਉਹ ਅਸੱਤ ਹੋਣਗੀਆਂ, ਜਿਸ ਤਰ੍ਹਾਂ ਕਿ ਖ਼ੁਦ ਸਤਿਗੁਰਾਂ ਬਾਰੇ ਕਈ-ਕਈ ਤਰ੍ਹਾਂ ਦੀਆਂ ਅਵਾਈਆਂ ਸੁਣੀਂਦੀਆਂ ਰਹੀਆਂ ਸਨ, ਨਹੀਂ ਤਾਂ ਕੀ ਗੁਰੂ ਸਾਹਿਬ ਦੇ ਚਿਹਰੇ 'ਤੇ ਰਤਾ ਵੀ ਮਲਾਲ ਨਾ ਹੁੰਦਾ? ਨੈਣਾਂ ਵਿਚ ਜ਼ਰਾ ਵੀ ਏਡੇ ਭਾਰੇ ਦੁਖਾਂਤ ਦੀ ਗਮਗੀਨੀ ਦੀ ਝਲਕ ਨਾ ਹੁੰਦੀ?

ਪਰ ਜਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀਆਂ ਖ਼ਬਰਾਂ ਸੱਚੀਆਂ ਹਨ ਤਾ ਉਹ ਦੰਗ ਰਹਿ ਗਏ। ਉਹਨਾਂ ਦੇ ਮੂੰਹੋਂ ਆਪ ਤੋਂ ਆਪ ਨਿਕਲ ਪਿਆ, "ਧੰਨ ਗੁਰੂ! ਧੰਨ ਗੁਰੂ।"

ਗੁਰੂ ਸਾਹਿਬ ਦੇ ਦਰਸ਼ਨ ਕਰਕੇ ਦੀਪ ਸਿੰਘ ਹੁਰਾਂ ਬੇਨਤੀ ਕੀਤੀ:

"ਸੱਚੇ ਪਾਤਸ਼ਾਹ! ਆਪ 'ਤੇ ਐਨਾ ਭਾਰਾ ਸੰਕਟ ਆਇਆ ਪਰ ਆਪ ਨੇ ਦਾਸ ਨੂੰ ਯਾਦ ਨਹੀਂ ਕੀਤਾ। ਮੈਨੂੰ ਵੀ ਚਾਅ ਸੀ ਕਿ ਆਪ ਜੀ ਦੀ ਸੇਵਾ ਕਰਦਾ ਹੋਇਆ ਸ਼ਹੀਦੀ ਪ੍ਰਾਪਤ ਕਰਦਾ।"

ਸਾਹਿਬ ਜੀ ਮੁਸਕਰਾਏ। ਫ਼ੁਰਮਾਇਆ—"ਭਾਈ ਦੀਪ ਸਿੰਘ! ਤੁਸੀਂ ਜ਼ਿੰਦਾ ਸ਼ਹੀਦ ਹੋ। ਤੁਹਾਡਾ ਕਾਰਜ ਕਿਸੇ ਵੱਡੇ ਤੋਂ ਵੱਡੇ ਸ਼ਹੀਦ ਦੀ ਘਾਲਣਾ ਨਾਲੋਂ ਘੱਟ ਨਹੀਂ। ਅਸੀਂ ਤੁਹਾਡੇ 'ਤੇ ਬਹੁਤ ਪ੍ਰਸੰਨ ਹਾਂ।"

# ਇਨ ਪੁਤਰਨ ਕੇ ਵਾਸਤੇ....

ਇਹ ਗੱਲਾਂ ਹੋ ਹੀ ਰਹੀਆਂ ਸਨ ਕਿ ਗੁਰੂ ਜੀ ਦੇ ਮਹਿਲ—ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ—ਦੀਵਾਨ ਵਿਚ ਆਏ। ਉਹ ਹੁਣੇ ਹੁਣੇ ਦਿੱਲੀ ਤੋਂ ਦਮਦਮਾ ਸਾਹਿਬ ਵਿਖੇ ਪਹੁੰਚੇ ਸਨ। ਸਾਹਿਬਜ਼ਾਦਿਆਂ ਬਾਰੇ ਕੁਝ ਸੋਆਂ ਉਨ੍ਹਾਂ ਨੂੰ ਜ਼ਰੂਰ ਪੁੱਜੀਆਂ ਸਨ, ਪਰ ਉਨ੍ਹਾਂ ਨੂੰ ਉਨ੍ਹਾਂ 'ਤੇ ਯਕੀਨ ਨਹੀਂ ਸੀ ਆਇਆ। ਉਂਞ ਵੀ ਮਾਵਾਂ ਆਸ਼ਾਵਾਦੀ ਹੁੰਦੀਆਂ ਹਨ। ਹੁਣ ਜਦੋਂ ਦੀਵਾਨ ਵਿਚ ਆ ਕੇ ਉਹਨਾਂ ਨੇ ਆਪਣੇ ਪਤੀ-ਗੁਰਦੇਵ ਦੇ ਖਿੜੇ ਹੋਏ ਮੁਖੜੇ ਵੱਲ ਤੱਕਿਆ, ਤਦ ਤਾਂ ਉਨ੍ਹਾਂ ਨੂੰ ਮਨ ਵਿਚ ਵਿਸ਼ਵਾਸ ਹੋ ਗਿਆ ਕਿ ਉਹ ਸੋਆਂ ਝੂਠੀਆਂ ਅਵਾਈਆਂ ਹੀ ਸਨ।

ਪਰ ਫਿਰ ਸਾਹਿਬਜ਼ਾਦੇ ਨਜ਼ਰ ਕਿਉਂ ਨਹੀਂ ਆਉਂਦੇ ? ਉਹ ਕਿਧਰ ਗਏ ਨੇ ? ਉਹ ਤਾਂ ਦੀਵਾਨ ਵਿਚ ਸਦਾ ਪਿਤਾ ਦੇ ਕੋਲ ਬੈਠਦੇ ਸਨ।

ਦੋਹਾਂ ਮਹਿਲਾਂ ਨੇ ਪਤੀ-ਗੁਰਦੇਵ ਦੇ ਚਰਨਾਂ 'ਤੇ ਮੱਥਾ ਟੇਕਿਆ ਤੇ ਦੀਵਾਨ ਵਿਚ ਇਕ ਸਿਰੇ ਤੋਂ ਦੂਸਰੇ ਸਿਰੇ ਤੱਕ ਨਜ਼ਰਾਂ ਦੁੜਾਈਆਂ। ਪਰ ਸਾਹਿਬਜ਼ਾਦੇ ਕਿਤੇ ਨਜ਼ਰ ਨਹੀਂ ਆਏ।

ਗੁਰੂ ਮਹਾਰਾਜ ਉਨ੍ਹਾਂ ਦੀ ਭਟਕਣਾ ਨੂੰ ਸਮਝ ਰਹੇ ਸਨ। ਧੀਮੇ ਜਿਹੇ ਪੁੱਛਿਆ, "ਸਾਹਿਬ ਕੌਰ! ਕੀ ਭਾਲ ਰਹੇ ਹੋ ?"

"ਗੁਰਦੇਵ! ਮੈਂ ਆਪਣੇ ਲਾਲਾਂ ਨੂੰ ਵੇਖ ਰਹੀ ਹਾਂ। ਉਹ ਕਿਧਰੇ ਵਿਖਾਈ ਨਹੀਂ ਦਿੰਦੇ।" ਸਾਹਿਬ ਕੌਰ ਨੇ ਉਸੇ ਤਰ੍ਹਾਂ ਭਾਲਦੀਆਂ ਨਜ਼ਰਾਂ ਨਾਲ ਦੀਵਾਨ ਵੱਲ ਵੇਖਦਿਆਂ ਹੋਇਆਂ ਕਿਹਾ। ਹੁਣ ਉਨ੍ਹਾਂ ਦੀ ਆਵਾਜ਼ ਕੁਝ ਥਿੜਕ ਰਹੀ ਸੀ ਤੇ ਦਿਲ ਕਿਸੇ ਤੌਖ਼ਲੇ ਨਾਲ ਕੰਬਣ ਲੱਗਾ ਸੀ।

ਸਤਿਗੁਰੂ ਮੁਸਕਰਾਏ! ਕੋਮਲਤਾ ਨਾਲ ਬੋਲੇ, "ਭਾਗਵਾਨ! ਜਿਸ ਅਕਾਲ ਪੁਰਖ ਦੀ ਅਮਾਨਤ ਸਨ, ਉਸ ਨੂੰ ਸੌਂਪ ਦਿੱਤੇ ਹਨ।" ਫਿਰ ਖਿਨ ਕੁ ਰੁਕ ਕੇ ਫ਼ੁਰਮਾਇਆ, "ਸਾਹਿਬ ਕੌਰ! ਤੇਰੇ ਸਪੁੱਤਰਾਂ ਨੇ ਉਹ ਅਦੁੱਤੀ ਕਾਰਨਾਮੇ ਕਰ ਕੇ ਵਿਖਾਏ ਹਨ, ਜਿਹੜੇ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਨਾਲ ਲਿਖੇ ਜਾਣਗੇ। ਤੁਸੀਂ ਅਕਾਲ ਪੁਰਖ ਦਾ ਧੰਨਵਾਦ ਕਰੋ ਕਿ ਉਨ੍ਹਾਂ ਦਾ ਜਨਮ ਸਫ਼ਲ ਹੋਇਆ ਹੈ।"

ਦੋਹਾਂ ਮਹਿਲਾਂ ਦੇ ਚਿਹਰੇ ਉੱਤਰ ਗਏ। ਅੱਖਾਂ ਭਰ ਆਈਆਂ। ਇਹ

ਦੇਖ ਕੇ ਗੁਰੂ ਜੀ ਨੇ ਫ਼ੁਰਮਾਇਆ, "ਤੁਸੀਂ ਦਿਲ ਛੋਟਾ ਨਾ ਕਰੋ, ਸਗੋਂ ਵਾਹਿਗੁਰੂ ਦਾ ਧੰਨਵਾਦ ਕਰੋ ਕਿ ਸਿਰ ਤੋਂ ਕਰਜ਼ ਉੱਤਰ ਗਿਆ।"

ਫਿਰ ਦੀਵਾਨ ਵਿਚ ਸਜੀ ਸੰਗਤ ਵਲ ਇਸ਼ਾਰਾ ਕਰ ਕੇ ਫ਼ੁਰਮਾਇਆ, "ਵੇਖੋ, ਇਹ ਸਾਰੇ ਤੁਹਾਡੇ ਪੁੱਤਰ ਹਨ।"

**ਇਨ ਪੁਤਰਨ ਕੇ ਸੀਸ ਪੈ ਵਾਰ ਦੀਏ ਸੁਤ ਚਾਰ।**
**ਚਾਰ ਮੂਏ ਤੋ ਕਿਆ ਹੂਆ, ਜੀਵਤ ਕਈ ਹਜ਼ਾਰ।**

ਤੁਸੀਂ ਖ਼ੁਸ਼ ਹੋਵੋ ਕਿ ਤੁਸੀਂ ਨਪੁੱਤੀਆਂ ਨਹੀਂ ਹੋ। ਇਹ ਅੱਜ ਹਜ਼ਾਰਾਂ ਤੁਹਾਡੇ ਪੁੱਤਰ ਹਨ, ਕਲ੍ਹ ਲੱਖਾਂ ਹੋਣਗੇ ਤੇ ਫਿਰ ਇਹਨਾਂ ਦੀ ਸੰਖਿਆ ਕਰੋੜਾਂ ਤੱਕ ਵਧੇਗੀ। ਸਾਹਿਬ ਕੌਰ! ਅਸੀਂ ਸਰਬੱਤ ਖ਼ਾਲਸਾ ਰੂਪ ਪੁੱਤਰ ਤੇਰੀ ਝੋਲੀ ਪਾਉਂਦੇ ਹਾਂ। ਸੁੰਦਰੀ ਜੀ! ਤੁਸੀਂ ਵੀ ਇਹਨਾਂ ਨੂੰ ਪੁੱਤਰ ਕਰਕੇ ਜਾਣਨਾ।"

ਸਾਹਿਬ ਜੀ ਦੇ ਬਚਨਾਂ ਦਾ ਦੋਹਾਂ ਮਹਿਲਾਂ 'ਤੇ ਬੜਾ ਪ੍ਰਭਾਵ ਹੋਇਆ। ਉਹਨਾਂ ਦੇ ਮੁਖੜਿਆਂ 'ਤੇ ਠਰ੍ਹੰਮਾ ਆ ਗਿਆ। ਤੱਕਣੀ ਗੰਭੀਰ ਹੋ ਗਈ। ਹੱਥ ਜੋੜ ਕੇ ਬੋਲੇ, "ਠੀਕ ਹੈ ਗੁਰਦੇਵ! ਸਾਥੋਂ ਭੁੱਲ ਹੋ ਗਈ। ਸਾਨੂੰ ਬਖ਼ਸ਼ ਲੈਣਾ।"

ਦੀਵਾਨ ਵਿਚ ਬੈਠੀਆਂ ਸੰਗਤਾਂ ਦੇ ਮਨ ਭਰ ਆਏ। ਕਈਆਂ ਦਾ ਉੱਚਾ ਰੋਣ ਨਿਕਲ ਗਿਆ। ਪਰ ਗੁਰੂ ਜੀ ਉਸੇ ਤਰ੍ਹਾਂ ਅਡੋਲ ਸਨ।

# ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨੀ

ਇਕ ਅੱਧੇ ਦਿਨ ਦੇ ਬਿਸਰਾਮ ਤੋਂ ਬਾਅਦ ਸਤਿਗੁਰਾਂ ਨੇ ਦੀਪ ਸਿੰਘ ਜੀ ਨੂੰ ਆਪਣੇ ਕੋਲ ਸੱਦਿਆ। ਭਾਈ ਮਨੀ ਸਿੰਘ ਜੀ ਵੀ ਹਜ਼ੂਰੀ ਵਿਚ ਹਾਜ਼ਰ ਸਨ। ਗੁਰੂ ਜੀ ਨੇ ਫ਼ੁਰਮਾਇਆ, "ਭਾਈ ਦੀਪ ਸਿੰਘ ਜੀ! ਅਸਾਂ ਗੁਰਬਾਣੀ ਦੀ ਬੀੜ ਤਿਆਰ ਕਰਨ ਦਾ ਨਿਸਚਾ ਕੀਤਾ ਹੈ। ਉਸ ਬੀੜ ਦੇ ਅੱਗੋਂ ਉਤਾਰੇ ਵੀ ਕਰਨੇ ਹਨ ਜੋ ਕਿ ਮੁੱਖ ਧਰਮ ਅਸਥਾਨਾਂ ਤੇ ਅਸਥਾਪਨ ਕਰਨੇ ਹਨ। ਇਹ ਕਾਰਜ ਤੁਸੀਂ ਅਤੇ ਭਾਈ ਮਨੀ ਸਿੰਘ ਜੀ ਨੇ ਮਿਲ ਕੇ ਸਿਰੇ ਚਾੜ੍ਹਨਾ ਹੈ।"

ਦੀਪ ਸਿੰਘ ਜੀ ਨੇ ਹੁਕਮ ਸੁਣ ਕੇ ਸਿਰ ਝੁਕਾ ਦਿੱਤਾ।

ਇਕ ਵੱਖਰਾ ਤੰਬੂ ਲਗਵਾਇਆ ਗਿਆ। ਗੁਰੂ ਸਾਹਿਬ ਆਸਣ ਉਪਰ ਬਿਰਾਜਮਾਨ ਹੋ ਗਏ। ਭਾਈ ਮਨੀ ਸਿੰਘ ਜੀ ਅਤੇ ਭਾਈ ਦੀਪ ਸਿੰਘ ਜੀ ਕੋਲ ਬੈਠੇ। ਸਤਿਗੁਰੁ ਜੀ ਗੁਰਬਾਣੀ ਲਿਖਵਾਉਣ ਲੱਗੇ। ਭਾਈ ਮਨੀ ਸਿੰਘ ਜੀ ਲਿਖਣ ਲੱਗੇ। ਭਾਈ ਦੀਪ ਸਿੰਘ ਜੀ ਲਿਖਣ ਦੇ ਸਾਮਾਨ ਦੀ ਪੂਰਤੀ ਅਤੇ ਹੋਰ ਕਈ ਭਾਂਤ ਦੀ ਸਹਾਇਤਾ ਕਰਦੇ।

ਦਮਦਮਾ ਸਾਹਿਬ (ਤਲਵੰਡੀ) ਵਿਖੇ ਸਵੇਰ ਸ਼ਾਮ ਦੋਵੇਂ ਵੇਲੇ ਦੀਵਾਨ ਸਜਦੇ। ਸ਼ਬਦ-ਕੀਰਤਨ ਹੁੰਦਾ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਗਤਾਂ ਨੂੰ ਗੁਰਮਤਿ ਉਪਦੇਸ਼ ਦਿੰਦੇ। ਰਹਿਤ ਵਿਚ ਪੱਕਿਆਂ ਰਹਿਣ ਲਈ ਪ੍ਰੇਰਿਤ ਕਰਦੇ। ਅੰਮ੍ਰਿਤ ਦਾ ਪ੍ਰਚਾਰ ਹੁੰਦਾ। ਗੁਰੂ ਜੀ ਸੰਗਤਾਂ ਨੂੰ ਹਰ ਤਰ੍ਹਾਂ ਦੀਆਂ ਔਖਿਆਈਆਂ ਵਿਚ ਦ੍ਰਿੜ੍ਹ ਰਹਿਣ ਤੇ ਜ਼ੁਲਮ ਜਬਰ ਦਾ ਟਾਕਰਾ ਕਰਨ ਲਈ ਤਿਆਰ-ਬਰ-ਤਿਆਰ ਵਿਚਰਨ ਦੀ ਸਿੱਖਿਆ ਦਿੰਦੇ।

ਸਵੇਰ ਦੇ ਦੀਵਾਨ ਮਗਰੋਂ ਸਤਿਗੁਰੂ ਜੀ ਤੰਬੂ ਵਿਚ ਚਲੇ ਜਾਂਦੇ ਤੇ ਬਾਕੀ ਦਾ ਸਾਰਾ ਦਿਨ ਬੀੜ ਦੀ ਤਿਆਰੀ ਦੇ ਕਾਰਜ ਵਿਚ ਰੁੱਝੇ ਰਹਿੰਦੇ। ਭਾਈ ਮਨੀ ਸਿੰਘ ਅਤੇ ਭਾਈ ਦੀਪ ਸਿੰਘ ਇਸ ਪਵਿੱਤਰ ਕਾਰਜ ਵਿਚ ਗੁਰੂ ਜੀ ਦੀ ਸਹਾਇਤਾ ਕਰਦੇ। ਲਗਭਗ ਸਾਢੇ ਨੌਂ ਮਹੀਨੇ ਇਹ ਕ੍ਰਮ ਚਲਦਾ ਰਿਹਾ। ਉਪਰੰਤ ਬੀੜ ਸੰਪੂਰਨ ਹੋ ਗਈ। ਇਸ ਬੀੜ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਤਿਆਰ ਕੀਤੇ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਨ ਪਾਠ ਲਿਖਵਾਇਆ ਅਤੇ ਨਾਲ ਨੌਵੇਂ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵੀ ਸ਼ਾਮਲ ਕੀਤੀ। ਦਮਦਮਾ ਸਾਹਿਬ ਵਿਖੇ ਤਿਆਰ ਹੋਣ ਕਰਕੇ ਇਹ ਬੀੜ 'ਦਮਦਮੀ ਬੀੜ' ਦੇ ਨਾਂ ਨਾਲ ਉੱਘੀ ਹੋਈ।

ਪਹਿਲੀ ਬੀੜ ਸੰਪੂਰਨ ਹੋਈ ਤਾਂ ਦੂਜੀ ਲਿਖੀ ਜਾਣ ਲੱਗੀ, ਫਿਰ ਤੀਜੀ ਅਤੇ ਇਸ ਤੋਂ ਮਗਰੋਂ ਚੌਥੀ। ਚਾਰ ਬੀੜਾਂ ਤਿਆਰ ਹੋਈਆਂ। ਜਿਸ ਦਿਨ ਇਹ ਮਹਾਨ ਕਾਰਜ ਸੰਪੂਰਨ ਹੋਇਆ, ਤਦ ਭਾਰੀ ਦੀਵਾਨ ਸਜਾਇਆ ਗਿਆ ਅਤੇ ਪਵਿੱਤਰ ਬੀੜਾਂ ਦਾ ਪ੍ਰਕਾਸ਼ ਕੀਤਾ ਗਿਆ। ਸੰਗਤਾਂ ਦਰਸ਼ਨ ਕਰ ਕੇ ਨਿਹਾਲ ਹੋਈਆਂ।

# ਦੇਸ਼ ਦੀ ਹਾਲਤ ਉੱਤੇ ਨਜ਼ਰ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੀੜਾਂ ਦੀ ਤਿਆਰੀ ਅਤੇ ਸੰਗਤਾਂ ਨੂੰ ਨਾਮ ਦਾਨ ਦੇ ਨਾਲ ਹੀ ਦੇਸ਼ ਦੀ ਹਾਲਤ ਉੱਤੇ ਵੀ ਨਜ਼ਰ ਰੱਖ ਰਹੇ ਸਨ। ਮਾਲਵਾ ਖੇਤਰ ਵਿਚ ਆ ਕੇ ਆਪ ਦੀਨਾ ਨਾਂ ਦੇ ਸਥਾਨ 'ਤੇ ਕੁਝ ਦਿਨ ਰੁਕੇ ਸਨ। ਇਥੇ ਹੀ ਗੁਰੂ ਜੀ ਨੂੰ ਛੋਟੇ ਸਾਹਿਬਜ਼ਾਦਿਆਂ ਦੇ ਬਲੀਦਾਨ ਦੀ ਖ਼ਬਰ ਮਿਲੀ ਸੀ। ਉਸ ਸਮੇਂ ਆਪ ਜੀ ਨੇ ਘਾਹ ਦੀਆਂ ਕੁਝ ਤਿੜਾਂ ਪੁੱਟ ਕੇ ਬਚਨ ਕੀਤਾ ਸੀ ਕਿ ਹੁਣ ਮੁਗ਼ਲ ਰਾਜ ਦੀਆਂ ਜੜ੍ਹਾਂ ਪੁੱਟੀਆਂ ਗਈਆਂ ਹਨ।

ਇਸ ਸਮੇਂ ਸ੍ਰੀ ਹਜ਼ੂਰ ਨੇ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੂੰ ਇਕ ਪੱਤਰ ਲਿਖਿਆ ਸੀ ਜਿਸ ਨੂੰ ਇਤਿਹਾਸ ਵਿਚ 'ਜ਼ਫ਼ਰਨਾਮਾ' ਦੇ ਨਾਂ ਨਾਲ ਅੰਕਤ ਕੀਤਾ ਗਿਆ ਹੈ। ਇਸ ਪੱਤਰ ਵਿਚ ਆਪ ਜੀ ਨੇ ਔਰੰਗਜ਼ੇਬ ਨੂੰ ਉਸ ਦੇ ਅੰਨ੍ਹੇ ਮਜ਼ਹਬੀ ਜਨੂੰਨ ਵਿਚ ਗ਼ੈਰ ਮੁਸਲਿਮਾਂ ਉੱਤੇ ਢਾਹੇ ਜਬਰ-ਜ਼ੁਲਮ ਦੀ ਨਿਖੇਧੀ ਕਰਦੇ ਹੋਏ ਇਸ ਨੂੰ ਰੱਬ ਦੀ ਰਜ਼ਾ ਦੇ ਉਲਟ ਦਰਸਾਇਆ ਸੀ। ਗੁਰੂ ਜੀ ਨੇ ਔਰੰਗਜ਼ੇਬ ਵਲੋਂ ਨੀਯਤ ਕੀਤੇ ਸੂਬੇਦਾਰਾਂ ਦੇ ਅਣਮਨੁੱਖੀ ਜ਼ੁਲਮਾਂ ਅਤੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕੀਤੇ ਜਾਣ ਦੇ ਸਮਾਚਾਰ ਲਿਖ ਕੇ ਸਵਾਲ ਕੀਤਾ ਸੀ ਕਿ ਕੀ ਇਸਲਾਮ ਅਤੇ ਅਲ੍ਹਾ ਮਾਸੂਮ ਬੱਚਿਆਂ ਦੀਆਂ ਹੱਤਿਆਵਾਂ ਦੀ ਆਗਿਆ ਦਿੰਦਾ ਹੈ।

ਔਰੰਗਜ਼ੇਬ ਹੁਣ ਬੁੱਢਾ ਹੋ ਚੁੱਕਾ ਸੀ। ਉਹ ਇਸ ਵੇਲੇ ਦੱਖਣ ਵਿਚ ਸੀ। ਦੱਖਣ ਦੇ ਹਾਕਮਾਂ ਦੀਆਂ ਬਗ਼ਾਵਤਾਂ ਨੂੰ ਦਬਾਉਂਦਾ ਉਹ ਥੱਕ ਹੁੱਟ ਗਿਆ ਸੀ। ਉਸ ਦਾ ਆਤਮ-ਬਲ ਟੁੱਟ ਚੁੱਕਾ ਸੀ। ਅਜਿਹੀ ਮਾਨਸਿਕ ਸਥਿਤੀ ਵਿਚ ਗੁਰੂ ਜੀ ਦੇ ਪੱਤਰ ਨੇ ਉਸ ਦੇ ਮਨ ਉੱਤੇ ਡੂੰਘਾ ਪ੍ਰਭਾਵ ਪਾਇਆ। ਉਸ ਨੂੰ ਅਹਿਸਾਸ ਹੋਣ ਲੱਗਾ ਸੀ ਕਿ ਜਬਰ-ਜ਼ੁਲਮ ਨਾਲ ਲੋਕਾਂ ਨੂੰ ਮੁਸਲਮਾਨ ਬਣਾਉਣਾ ਇਸਲਾਮ ਦੀ ਸੱਚੀਂ ਖ਼ਿਦਮਤ ਨਹੀਂ ਹੈ। ਇਸ ਨਾਲ ਤਾਂ ਸਗੋਂ ਇਸਲਾਮ ਬਦਨਾਮ ਹੁੰਦਾ ਹੈ। ਉਹ ਇਕ ਜ਼ਾਬਰ ਮਜ਼ਹਬ ਜਾਣਿਆ ਜਾਣ ਲੱਗਾ ਹੈ। ਔਰੰਗਜ਼ੇਬ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਬੀਰਤਾ ਅਤੇ ਆਤਮ-ਸ਼ਕਤੀ ਦੀਆਂ ਗੱਲਾਂ ਉਨ੍ਹਾਂ ਰੀਪੋਰਟਾਂ ਵਿਚ ਪੜ੍ਹ ਚੁੱਕਾ ਸੀ ਜਿਹੜੀਆਂ ਪੰਜਾਬ ਦੇ ਮੁਗ਼ਲ ਸੂਬੇਦਾਰ ਉਸ ਨੂੰ ਵਕਤ ਵਕਤ ਉੱਤੇ ਭੇਜਦੇ

ਰਹੇ ਸਨ। ਹੁਣ ਗੁਰੂ ਜੀ ਦਾ ਫ਼ਾਰਸੀ ਵਿਚ ਲਿਖਿਆ ਜ਼ਫ਼ਰਨਾਮਾ ਪੜ੍ਹ ਕੇ ਉਹ ਉਨ੍ਹਾਂ ਦੀ ਵਿਦਵਤਾ ਅਤੇ ਆਤਮ-ਵਿਸ਼ਵਾਸ ਦਾ ਵੀ ਕਾਇਲ ਹੋ ਗਿਆ। ਉਸ ਨੇ ਗੁਰੂ ਜੀ ਦਾ ਪੱਤਰ ਲੈ ਕੇ ਆਏ ਭਾਈ ਦਿਆਲ ਸਿੰਘ ਦੇ ਹੱਥ ਗੁਰੂ ਜੀ ਨੂੰ ਪੱਤਰ ਲਿਖ ਕੇ ਦੱਖਣ ਵਿਚ ਆਣ ਕੇ ਮਿਲਣ ਦਾ ਸੱਦਾ ਭੇਜਿਆ ਅਤੇ ਖ਼ਾਹਸ਼ ਜ਼ਾਹਰ ਕੀਤੀ ਕਿ ਉਹ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕਰ ਕੇ ਅਮਨ ਤੇ ਸਦਭਾਵਨਾ ਦਾ ਰਾਹ ਕੱਢਣਾ ਚਾਹੁੰਦਾ ਹੈ।

ਦਮਦਮਾ ਸਾਹਿਬ ਰਹਿੰਦੇ ਹੋਏ ਸਤਿਗੁਰੂ ਜੀ ਕੁਝ ਸਮਾਂ ਔਰੰਗਜ਼ੇਬ ਦੇ ਜਵਾਬ ਦੀ ਉਡੀਕ ਕਰਦੇ ਰਹੇ। ਭਾਈ ਦਿਆਲ ਸਿੰਘ ਅਜੇ ਵਾਪਸ ਨਹੀਂ ਪਹੁੰਚਿਆ ਸੀ। ਗੁਰੂ ਜੀ ਨੇ ਦੱਖਣ ਵੱਲ ਜਾਣ ਦਾ ਵਿਚਾਰ ਬਣਾਇਆ।

## ਬਾਬਾ ਦੀਪ ਸਿੰਘ ਜੀ ਨੂੰ ਦਮਦਮਾ ਸਾਹਿਬ ਦੀ ਸੰਭਾਲ ਸੌਂਪਣੀ

ਬੀੜਾਂ ਦੀ ਤਿਆਰੀ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਕੁਝ ਸਮਾਂ ਦਮਦਮਾ ਸਾਹਿਬ ਟਿਕੇ ਰਹੇ। ਫਿਰ ਆਪ ਨੇ ਦੱਖਣ ਵੱਲ ਜਾਣ ਦੀ ਤਿਆਰੀ ਕੀਤੀ। ਕਈ ਇਤਿਹਾਸਕਾਰਾਂ ਦਾ ਮਤ ਹੈ ਕਿ ਦੱਖਣ ਵੱਲ ਜਾਣ ਵਿਚ ਗੁਰੂ ਸਾਹਿਬ ਦਾ ਮਨੋਰਥ ਸਿੱਖੀ ਪ੍ਰਚਾਰ ਦੇ ਨਾਲ ਨਾਲ ਮੁਗ਼ਲਾਂ ਨਾਲ ਟੱਕਰ ਲੈ ਰਹੇ ਮਰਹੱਟਾਂ ਸਰਦਾਰਾਂ ਨਾਲ ਰਾਜਨੀਤਕ ਮੇਲ-ਜੋਲ ਕਰਨਾ ਵੀ ਸੀ। ਬਾਬਾ ਦੀਪ ਸਿੰਘ ਜੀ ਦੀ ਨਿਸ਼ਕਾਮ ਸੇਵਾ, ਵਿਦਵਤਾ ਅਤੇ ਸਿੱਖੀ ਸਿਧਾਂਤਾਂ ਵਿਚ ਪਰਪੱਕਤਾ ਦੇਖ ਕੇ ਗੁਰੂ ਜੀ ਬਹੁਤ ਪ੍ਰਸੰਨ ਸਨ। ਆਪ ਨੇ ਦਮਦਮਾ ਸਾਹਿਬ ਦੀ ਸੇਵਾ ਸੰਭਾਲ ਦਾ ਕਾਰਜ ਦੀਪ ਸਿੰਘ ਦੇ ਸਪੁਰਦ ਕੀਤਾ ਅਤੇ ਆਗਿਆ ਕੀਤੀ, "ਭਾਈ ਦੀਪ ਸਿੰਘ! ਤੁਸੀਂ ਇਥੇ ਰਹਿ ਕੇ ਗੁਰਮਤਿ ਪ੍ਰਚਾਰ ਕਰੋ। ਇਸ ਅਸਥਾਨ ਦੀ ਉਸਾਰੀ ਕਰਵਾਉ। ਗੁਰਬਾਣੀ ਲਿਖੋ, ਹੋਰਾਂ ਸਿਆਣੇ ਸਿੱਖਾਂ ਪਾਸੋਂ ਲਿਖਵਾਉ। ਲੋਕਾਂ ਨੂੰ ਗੁਰਮੁਖੀ ਦਾ ਗਿਆਨ ਦਿਉ ਅਤੇ ਗੁਰਬਾਣੀ ਦੇ ਪਾਠ ਦਾ ਅਭਿਆਸ ਕਰਾਉ।"

ਦੀਪ ਸਿੰਘ ਜੀ ਨੇ ਗੁਰੂ ਗੋਬਿੰਦ ਦੇ ਹੁਕਮ ਅੱਗੇ ਸਿਰ ਝੁਕਾਇਆ।

ਜਿਸ ਸਮੇਂ ਗੁਰੂ ਜੀ ਕੁਝ ਸਿੱਖਾਂ ਨੂੰ ਨਾਲ ਲੈ ਕੇ ਤੁਰਨ ਲੱਗੇ, ਉਸ

ਪਲ ਦੀਪ ਸਿੰਘ ਜੀ ਵੈਰਾਗ ਵਿਚ ਆ ਗਏ। ਉਨ੍ਹਾਂ ਦੀਆਂ ਅੱਖਾਂ ਭਰ ਆਈਆਂ। ਮਨ ਭਰ ਆਇਆ। ਗੁਰੂ ਜੀ ਨੇ ਉਨ੍ਹਾਂ ਨੂੰ ਗਲ ਨਾਲ ਲਾ ਕੇ ਧਰਵਾਸ ਦਿੱਤੀ ਅਤੇ ਚੜ੍ਹਦੀ ਕਲਾ ਵਿਚ ਰਹਿਣ ਲਈ ਆਖਿਆ।

# ਦਮਦਮਾ ਸਾਹਿਬ 'ਗੁਰੂ ਕੀ ਕਾਂਸ਼ੀ' ਬਣਿਆ

ਗੁਰੂ ਜੀ ਦੀ ਆਗਿਆ ਅਨੁਸਾਰ ਬਾਬਾ ਦੀਪ ਸਿੰਘ ਜੀ ਦਮਦਮਾ ਸਾਹਿਬ ਦੀ ਸੇਵਾ ਵਿਚ ਜੁਟ ਪਏ। ਆਪ ਰੋਜ਼ ਸਵੇਰੇ ਤੜਕੇ ਉਠਦੇ। ਬਾਣੀ ਦਾ ਪਾਠ ਤੇ ਕੀਰਤਨ ਹੁੰਦਾ। ਉਪਰੰਤ ਬਾਬਾ ਜੀ ਕਥਾ-ਵਾਰਤਾ ਕਰਦੇ। ਬਾਣੀ ਦੀ ਵਿਆਖਿਆ ਕਰਦੇ। ਗੁਰਮਤਿ ਸਿਧਾਂਤਾਂ ਦੀ ਸੰਗਤ ਨੂੰ ਸੋਝੀ ਕਰਾਉਂਦੇ।

ਦੁਪਹਿਰ ਤੇ ਸ਼ਾਮ ਵੇਲੇ ਗੁਰੂ ਦਾ ਅਤੁੱਟ ਲੰਗਰ ਵਰਤਦਾ। ਸੰਗਤਾਂ ਪ੍ਰਸ਼ਾਦ ਛਕਦੀਆਂ। ਬਾਬਾ ਦੀਪ ਸਿੰਘ ਆਪ ਸਭ ਤੋਂ ਮਗਰੋਂ ਭੋਜਨ ਕਰਦੇ। ਹਰ ਲੋੜਵੰਦ ਦੀ ਲੋੜ ਪੂਰੀ ਕਰਦੇ। ਦੁਪਹਿਰ ਦੇ ਭੋਜਨ ਤੋਂ ਮਗਰੋਂ ਬਾਬਾ ਜੀ ਪਿੰਡ ਦੇ ਬੱਚਿਆਂ ਨੂੰ ਗੁਰਮੁਖੀ ਪੜ੍ਹਾਉਂਦੇ। ਜਿਹੜੇ ਬੱਚੇ ਰਤਾ ਸਿਆਣੇ ਹੁੰਦੇ, ਉਨ੍ਹਾਂ ਨੂੰ ਗੁਰਬਾਣੀ ਪੜ੍ਹਨੀ ਸਿਖਾਉਂਦੇ। ਬਾਬਾ ਦੀਪ ਸਿੰਘ ਜੀ ਦੀ ਇੱਛਾ ਸੀ ਕਿ ਦਮਦਮਾ ਸਾਹਿਬ ਨੂੰ 'ਗੁਰੂ ਕੀ ਕਾਂਸ਼ੀ' ਬਣਾਇਆ ਜਾਏ। ਆਪ ਨੇ ਇਥੇ ਵਿਦਿਆ ਦਾ ਕੇਂਦਰ ਕਾਇਮ ਕੀਤਾ। ਦਸਮੇਸ਼ ਜੀ ਦੇ ਦਰਬਾਰ ਦੇ ਬਹੁਤ ਸਾਰੇ ਕਵੀ ਤੇ ਵਿਦਵਾਨ ਇਥੇ ਆ ਕੇ ਰਹਿਣ ਲੱਗੇ। ਇਸ ਨਾਲ ਇਥੇ ਸਾਹਿਤਕ ਵਾਤਾਵਰਣ ਬਣ ਗਿਆ। ਬਾਬਾ ਜੀ ਵਿਦਵਾਨਾਂ ਨੂੰ ਹਰ ਪ੍ਰਕਾਰ ਨਾਲ ਉਤਸ਼ਾਹਤ ਕਰਦੇ। ਇਸ ਨਾਲ ਸਚਮੁੱਚ ਇਹ ਸਥਾਨ ਗੁਰੂ ਕੀ ਕਾਂਸ਼ੀ ਬਣ ਗਿਆ।

ਵਿਦਿਆ ਅਤੇ ਸਾਹਿਤ ਦੇ ਪਸਾਰ ਦੇ ਨਾਲ ਨਾਲ ਆਪ ਨੇ ਉਸਾਰੂ ਕੰਮਾਂ ਵੱਲ ਵੀ ਪੂਰਾ ਧਿਆਨ ਦਿੱਤਾ। ਗੁਰਮਤਿ ਦਾ ਪ੍ਰਚਾਰ ਹੋਣ ਨਾਲ ਸਹਿਜੇ ਸਹਿਜੇ ਸੰਗਤਾਂ ਵੱਡੀ ਸੰਖਿਆ ਵਿਚ ਦਮਦਮਾ ਸਾਹਿਬ ਆਉਣ ਲੱਗੀਆਂ। ਦਿਨਾਂ-ਤਿਉਹਾਰਾਂ ਉੱਤੇ ਇਨ੍ਹਾਂ ਦੀ ਗਿਣਤੀ ਹਜ਼ਾਰਾਂ ਤਕ ਪਹੁੰਚ ਜਾਂਦੀ। ਇਸ ਇਲਾਕੇ ਵਿਚ ਪਾਣੀ ਦੀ ਬੜੀ ਥੁੜ੍ਹ ਸੀ। ਰੇਤਲਾ ਇਲਾਕਾ ਹੋਣ ਕਰਕੇ ਇਥੇ ਤਲਾਅ ਜਾਂ ਸਰੋਵਰ ਆਦਿ ਕਿਤੇ ਨਹੀਂ ਸਨ। ਸੰਗਤਾਂ ਲਈ ਪਾਣੀ

ਦੂਰ ਲਿਆਉਣਾ ਪੈਂਦਾ ਸੀ। ਇਸ ਘਾਟ ਨੂੰ ਪੂਰਾ ਕਰਨ ਲਈ ਬਾਬਾ ਦੀਪ ਸਿੰਘ ਜੀ ਨੇ ਗੁਰਦੁਆਰੇ ਵਿਚ ਹੀ ਖੂਹ ਪੁਟਵਾਉਣ ਦਾ ਵਿਚਾਰ ਕੀਤਾ। ਵਿਸਾਖੀ ਦੇ ਦਿਨ ਖੂਹ ਲਵਾਉਣ ਲਈ ਟੱਕ ਲਾਇਆ ਗਿਆ। ਸੰਗਤਾਂ ਨੇ ਹੁਮ ਹੁਮਾ ਕੇ ਸੇਵਾ ਕਾਰਜ ਕੀਤਾ। ਛੇਤੀ ਹੀ ਖੂਹ ਤਿਆਰ ਹੋ ਗਿਆ। ਇਸ ਦਾ ਜਲ ਐਨਾ ਮਿੱਠਾ ਸੀ ਕਿ ਅੰਮ੍ਰਿਤਸਰ ਦੀ ਯਾਦ ਆਉਂਦੀ ਸੀ।

ਕੁਝ ਚਿਰ ਮਗਰੋਂ ਗੁਰਦੁਆਰੇ ਨੂੰ ਵੱਡਾ ਤੇ ਪੱਕਾ ਕਰਨ ਦਾ ਵਿਚਾਰ ਬਣਿਆ। ਗੁਰਦੁਆਰੇ ਦੇ ਪਾਸ ਹੀ ਖੁੱਲ੍ਹੀ ਜ਼ਮੀਨ ਵਿਚ ਆਵੇ ਲਗਵਾਏ ਗਏ। ਇੱਟਾਂ ਪੱਕੀਆਂ ਤਾਂ ਗੁਰਦੁਆਰੇ ਦੀ ਇਮਾਰਤ ਦੀ ਸੇਵਾ ਸ਼ੁਰੂ ਹੋ ਗਈ। ਨਿੱਤ ਕਰਮ ਤੋਂ ਬਾਅਦ ਸੰਗਤਾਂ ਇਮਾਰਤ ਦੀ ਉਸਾਰੀ ਵਿਚ ਹੱਥ ਵਟਾਉਣ ਲੱਗੀਆਂ। ਇਮਾਰਤ ਤਿਆਰ ਹੋਣ ਉਪਰੰਤ ਵਾਤਾਵਰਨ ਸੁਹਾਉਣਾ ਬਣਾਉਣ ਲਈ ਬਾਬਾ ਦੀਪ ਸਿੰਘ ਜੀ ਨੇ ਗੁਰਦੁਆਰੇ ਵਿਚ ਤੇ ਇਸ ਦੇ ਆਲੇ ਦੁਆਲੇ ਬਹੁਤ ਸਾਰੇ ਰੁੱਖ ਲਗਵਾਏ। ਦੱਸਦੇ ਹਨ ਕਿ ਆਪ ਦੇ ਲਾਏ ਹੋਏ ਬੇਰਾਂ ਦੇ ਕੁਝ ਰੁਖ ਅਜੇ ਵੀ ਮੌਜੂਦ ਹਨ। ਇਨ੍ਹਾਂ ਨਾਲ ਬਹੁਤ ਮਿੱਠੇ ਬੇਰ ਲੱਗਦੇ ਹਨ।

ਜਦੋਂ ਸਮਾਂ ਮਿਲਦਾ, ਬਾਬਾ ਦੀਪ ਸਿੰਘ ਜੀ ਗੁਰਬਾਣੀ ਦੇ ਸ਼ਬਦ ਲਿਖ ਕੇ ਪੋਥੀਆਂ ਤਿਆਰ ਕਰਦੇ ਅਤੇ ਉਨ੍ਹਾਂ ਪੋਥੀਆਂ ਨੂੰ ਵੱਖ ਵੱਖ ਥਾਵਾਂ 'ਤੇ ਭੇਜ ਦਿੰਦੇ, ਜਿਸ ਨਾਲ ਵੱਧ ਤੋਂ ਵੱਧ ਲੋਕ ਪੜ੍ਹਨ ਤੇ ਲਾਭ ਲੈਣ। ਸ਼ਾਮ ਵੇਲੇ ਬਾਬਾ ਜੀ ਸੰਗਤਾਂ ਨੂੰ ਗੁਰ-ਇਤਿਹਾਸ ਸੁਣਾਉਂਦੇ। ਫਿਰ ਸੋਦਰ ਰਹਿਰਾਸ ਦਾ ਪਾਠ ਹੁੰਦਾ। ਰਾਤ ਨੂੰ ਢਾਡੀ ਵਾਰਾਂ ਗਾਉਂਦੇ। ਇਸ ਤਰ੍ਹਾਂ ਸੰਗਤਾਂ ਵਿਚ ਬੀਰ-ਰਸ ਦਾ ਸੰਚਾਰ ਹੁੰਦਾ।

ਖ਼ਾਲਸਾ ਦਲ ਦਾ ਸੰਗਠਨ ਇਥੇ ਵੀ ਜਾਰੀ ਹੋਇਆ। ਬਾਬਾ ਦੀਪ ਸਿੰਘ ਜੀ ਗਭਰੂਆਂ ਨੂੰ ਸ਼ਸਤਰਾਂ ਦੀ ਸਿਖਲਾਈ ਲਈ ਪ੍ਰੇਰਿਆ ਕਰਦੇ। ਉਹਨਾਂ ਦੀ ਪ੍ਰੇਰਨਾ ਸਦਕਾ ਹਜ਼ਾਰਾਂ ਗਭਰੂ ਅੰਮ੍ਰਿਤ ਛਕ ਕੇ ਤੇ ਸ਼ਸਤਰ ਵਾਹੁਣੇ ਸਿਖ ਕੇ ਤਿਆਰ-ਬਰ-ਤਿਆਰ ਸਿੰਘ ਸਜ ਗਏ।

ਬਾਬਾ ਦੀਪ ਸਿੰਘ ਜੀ ਨੇ ਸਿੰਘਾਂ ਦੇ ਛੋਟੇ ਛੋਟੇ ਦਲ ਬਣਾ ਦਿੱਤੇ ਤੇ ਵੱਖ ਵੱਖ ਇਲਾਕਿਆਂ ਦੀ ਦੇਖ-ਸੰਭਾਲ ਉਨ੍ਹਾਂ ਦੇ ਜ਼ਿੰਮੇ ਲਾ ਦਿੱਤੀ। ਇਹ ਦਲ ਆਪਣੇ ਆਪਣੇ ਇਲਾਕੇ ਵਿਚ ਭੌਂਦੇ ਹੋਏ ਵੇਖਦੇ ਕਿ ਕਿਤੇ ਕੋਈ ਜਰਵਾਣਾ ਕਿਸੇ ਗ਼ਰੀਬ ਆਦਮੀ ਜਾਂ ਅਬਲਾ ਨਾਰੀ ਨਾਲ ਧੱਕਾ ਨਾ ਕਰੇ। ਜਿਥੇ ਕਿਤੇ ਉਨ੍ਹਾਂ ਨੂੰ ਅਜਿਹੀ ਕਿਸੇ ਘਟਨਾ ਦੀ ਸੋਅ ਮਿਲਦੀ,

ਉਹ ਝਟ ਸ਼ਸਤਰ ਸੰਭਾਲ ਕੇ ਤੇ ਘੋੜਿਆਂ 'ਤੇ ਚੜ੍ਹ ਕੇ ਉਥੇ ਪਹੁੰਚ ਜਾਂਦੇ ਤੇ ਜਰਵਾਣਿਆਂ ਨੂੰ ਸੋਧ ਕੇ ਦੀਨ-ਦੁਖੀਆਂ ਨੂੰ ਉਨ੍ਹਾਂ ਦੇ ਪੰਜਿਆਂ ਵਿਚੋਂ ਛੁਡਾ ਲਿਆਉਂਦੇ। ਇਸ ਦਾ ਨਤੀਜਾ ਇਹ ਹੋਇਆ ਕਿ ਸਾਰੇ ਇਲਾਕੇ ਵਿਚ ਸਿੰਘਾਂ ਦਾ ਰੁਹਬ-ਦਾਬ ਬੈਠ ਗਿਆ ਤੇ ਕੋਈ ਜ਼ਿਮੀਂਦਾਰ, ਜਾਗੀਰਦਾਰ ਜਾਂ ਸਰਕਾਰੀ ਅਧਿਕਾਰੀ ਕਿਸੇ ਨਾਲ ਵਧੀਕੀ ਕਰਨ ਦਾ ਹੌਂਸਲਾ ਨਾ ਕਰਦਾ।

ਇਸ ਨਾਲ ਸਾਰੇ ਇਲਾਕੇ ਵਿਚ ਸੁਰੱਖਿਆ ਦਾ ਸੁਖਾਵਾਂ ਵਾਤਾਵਰਨ ਬਣ ਗਿਆ। ਲੋਕ ਨਿਰਭੈ ਹੋ ਕੇ ਆਪਣਾ ਕਾਰ-ਵਿਹਾਰ ਕਰਨ ਲੱਗੇ। ਜੇ ਕੋਈ ਉਹਨਾਂ ਨਾਲ ਕਿਸੇ ਤਰ੍ਹਾਂ ਦਾ ਧੱਕਾ ਜਾਂ ਅਨਿਆਂ ਕਰਦਾ, ਉਹ ਬਾਬਾ ਦੀਪ ਸਿੰਘ ਜੀ ਪਾਸ ਜਾ ਕੇ ਫ਼ਰਿਆਦ ਕਰਦਾ। ਫ਼ਰਿਆਦੀਆਂ ਵਿਚ ਕਈ ਵਾਰ ਮੁਸਲਮਾਨ ਵੀ ਹੁੰਦੇ। ਬਾਬਾ ਜੀ ਤੁਰੰਤ ਸਿੰਘਾਂ ਦਾ ਦਲ ਉਨ੍ਹਾਂ ਨਾਲ ਭੇਜ ਦਿੰਦੇ। ਸਿੰਘ ਉਸ ਧੱਕੇਸ਼ਾਹ ਜਰਵਾਣੇ ਨੂੰ ਸੋਧ ਕੇ ਗ਼ਰੀਬ ਨੂੰ ਨਿਆਂ ਦੁਆਉਂਦੇ। ਇਸ ਨਾਲ ਇਲਾਕੇ ਵਿਚ ਸਿੱਖੀ ਦਾ ਬਹੁਤ ਪ੍ਰਚਾਰ ਹੋਇਆ।

# ਔਰੰਗਜ਼ੇਬ ਦੀ ਮੌਤ ਤੇ ਉਸ ਦੇ ਪੁੱਤਰਾਂ ਵਿਚ ਜੰਗ

ਦਮਦਮਾ ਸਾਹਿਬ ਤੋਂ ਚਲ ਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਜਸਥਾਨ ਵੱਲ ਹੋ ਪਏ। ਉਹ ਰਸਤੇ ਵਿਚ ਗੁਰਮਤਿ ਦਾ ਪ੍ਰਚਾਰ ਕਰਦੇ ਹੋਏ ਉਦੇਪੁਰ ਇਲਾਕੇ ਦੇ ਬਘੌਰ ਨਗਰ ਵਿਖੇ ਪਹੁੰਚੇ ਤਾਂ ਆਪ ਜੀ ਨੂੰ ਖ਼ਬਰ ਪਹੁੰਚੀ ਕਿ ਔਰੰਗਜ਼ੇਬ ਦੀ ਦੱਖਣ ਵਿਚ ਹੀ ੨੪ ਫ਼ਰਵਰੀ ਸੰਨ ੧੭੦੭ ਈ: ਵਾਲੇ ਦਿਨ ਮੌਤ ਹੋ ਗਈ ਹੈ। ਇਸ ਤੇ ਆਪ ਨੇ ਦੱਖਣ ਵੱਲ ਯਾਤਰਾ ਰੋਕ ਲਈ।

ਗੁਰੂ ਜੀ ਨੂੰ ਸਮਾਚਾਰ ਮਿਲੇ ਕਿ ਔਰੰਗਜ਼ੇਬ ਦੀ ਮੌਤ ਸਮੇਂ ਉਸ ਦਾ ਛੋਟਾ ਪੁੱਤਰ ਆਜ਼ਮ ਉਸ ਦੇ ਕੋਲ ਸੀ। ਉਸ ਨੇ ਆਪਣੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਹੈ ਤੇ ਫ਼ੌਜ ਲੈ ਕੇ ਦਿੱਲੀ ਵੱਲ ਕੂਚ ਕਰ ਦਿੱਤਾ ਹੈ। ਗੁਰੂ ਜੀ ਰਾਜਸੀ ਉਲਟ-ਪੁਲਟ ਉੱਤੇ ਡੂੰਘੀ ਨਜ਼ਰ ਰੱਖ ਰਹੇ ਸਨ। ਉਨ੍ਹਾਂ ਨੂੰ ਸਾਰੀਆਂ ਖ਼ਬਰਾਂ ਪਹੁੰਚ ਰਹੀਆਂ ਸਨ। ਔਰੰਗਜ਼ੇਬ ਦਾ

ਵੱਡਾ ਪੁੱਤਰ ਮੁਅੱਜ਼ਮ ਬੁਖ਼ਾਰਾ ਗਿਆ ਹੋਇਆ ਸੀ। ਜਦੋਂ ਉਸ ਨੂੰ ਪਿਉ ਦੇ ਬੀਮਾਰ ਹੋਣ ਦੀ ਸੋਅ ਮਿਲੀ ਸੀ ਤਾਂ ਉਹ ਉਸੇ ਵੇਲੇ ਦਿੱਲੀ ਵੱਲ ਰਵਾਨਾ ਹੋ ਗਿਆ ਸੀ। ਉਹ ਰਸਤੇ ਵਿਚ ਹੀ ਸੀ ਜਦੋਂ ਉਸ ਨੂੰ ਬਾਪ ਦੇ ਮਰਨ ਦੀ ਖ਼ਬਰ ਮਿਲੀ ਅਤੇ ਨਾਲ ਹੀ ਪਤਾ ਲੱਗਾ ਕਿ ਆਜ਼ਮ ਨੇ ਆਪਣੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਹੈ। ਮੁਅੱਜ਼ਮ ਮੰਜ਼ਲਾਂ ਮਾਰਦਾ ਆਗਰੇ ਪਹੁੰਚਾ।

ਅਨੰਦਪੁਰ ਸਾਹਿਬ ਗੁਰੂ ਜੀ ਦੇ ਨਿਵਾਸ ਸਮੇਂ ਭਾਈ ਨੰਦ ਲਾਲ ਸਾਹਿਬਾਂ ਦੇ ਦਰਬਾਰ ਦਾ ਉੱਘਾ ਕਵੀ ਸੀ। ਇਸ ਸਮੇਂ ਉਹ ਸ਼ਹਿਜ਼ਾਦਾ ਮੁਅੱਜ਼ਮ ਦਾ ਸਲਾਹਕਾਰ ਸੀ। ਉਸ ਦਾ ਮਾਮਾ ਹਾਕਮ ਰਾਏ ਵੀ ਮੁਅੱਜ਼ਮ ਪਾਸ ਰਹਿੰਦਾ ਸੀ। ਉਨ੍ਹਾਂ ਦੋਹਾਂ ਨੇ ਮੁਅੱਜ਼ਮ ਨੂੰ ਸਲਾਹ ਦਿੱਤੀ ਕਿ ਇਕ ਤਾਂ ਆਪਣੀ ਫ਼ੌਜੀ ਤਾਕਤ ਵਧਾਈ ਜਾਏ ਤੇ ਦੂਸਰੇ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਸਹਾਇਤਾ ਤੇ ਅਸ਼ੀਰਵਾਦ ਲਈ ਬੇਨਤੀ ਕੀਤੀ ਜਾਏ। ਮੁਅੱਜ਼ਮ ਨੇ ਉਨ੍ਹਾਂ ਦੀ ਸਲਾਹ ਮੰਨ ਕੇ ਤੇਜ਼ੀ ਨਾਲ ਫ਼ੌਜ ਜੋੜਨੀ ਆਰੰਭ ਕਰ ਦਿੱਤੀ ਤੇ ਭਾਈ ਨੰਦ ਲਾਲ ਤੇ ਹਾਕਮ ਰਾਏ ਨੂੰ ਤੁਰੰਤ ਸਤਿਗੁਰਾਂ ਵੱਲ ਭੇਜਿਆ। ਉਨ੍ਹਾਂ ਨੇ ਸਤਿਗੁਰਾਂ ਨੂੰ ਸਾਰੀ ਗੱਲ ਦੱਸ ਕੇ ਅਰਜ਼ੋਈ ਕੀਤੀ ਕਿ ਸ਼ਹਿਜ਼ਾਦਾ ਮੁਅੱਜ਼ਮ ਆਪ ਦੀ ਸ਼ਰਨ ਆਇਆ ਹੈ, ਆਪ ਕਿਰਪਾ ਕਰਕੇ ਉਸ ਦੀ ਸਹਾਇਤਾ ਕਰੋ ਤੇ ਆਜ਼ਮ ਤੋਂ ਉਸ ਦੀ ਰੱਖਿਆ ਕਰੋ। ਸ਼ਹਿਜ਼ਾਦਾ ਆਪ ਦਾ ਬੜਾ ਅਹਿਸਾਨਮੰਦ ਹੋਵੇਗਾ।

# ਮੁਅੱਜ਼ਮ ਦੀ ਸਹਾਇਤਾ

ਸਤਿਗੁਰੂ ਜੀ ਨੇ ਸਾਰੀ ਗੱਲ ਵਿਚਾਰ ਕੇ ਬਚਨ ਕੀਤਾ ਕਿ ਅਸੀਂ ਸ਼ਹਿਜ਼ਾਦਾ ਮੁਅੱਜ਼ਮ ਦੀ ਆਜ਼ਮ ਪਾਸੋਂ ਰੱਖਿਆ ਵੀ ਕਰਾਂਗੇ ਅਤੇ ਉਸ ਨੂੰ ਦਿੱਲੀ ਦੀ ਪਾਤਸ਼ਾਹੀ ਵੀ ਦੁਆ ਦਿਆਂਗੇ ਜੇਕਰ ਉਹ ਵਾਇਦਾ ਕਰੇ ਕਿ ਬਾਦਸ਼ਾਹ ਬਣ ਕੇ ਉਹ ਸਾਡਾ ਇਕ ਸਵਾਲ ਮੰਨ ਲਵੇਗਾ। ਭਾਈ ਨੰਦ ਲਾਲ ਤੇ ਹਾਕਮ ਰਾਏ ਸ਼ਹਿਜ਼ਾਦਾ ਮੁਅੱਜ਼ਮ ਪਾਸੋਂ ਲਿਖਤੀ ਵਾਇਦਾ ਲੈ ਆਏ। ਇਸ 'ਤੇ ਸਤਿਗੁਰਾਂ ਨੇ ਮੁਅੱਜ਼ਮ ਨੂੰ ਮਦਦ ਦਾ ਯਕੀਨ ਕਰਾ ਭੇਜਿਆ।

# ਮੁਅੱਜ਼ਮ ਦੀ ਜਿੱਤ ਤੇ ਬਹਾਦਰ ਸ਼ਾਹ ਨਾਂ ਨਾਲ ਬਾਦਸ਼ਾਹ ਬਣਨਾ

ਮੁਅੱਜ਼ਮ ਦਾ ਹੌਸਲਾ ਵੱਧ ਗਿਆ। ਉਸ ਨੇ ਆਜ਼ਮ ਨੂੰ ਦਿੱਲੀ ਵੱਲ ਵਧਣ ਤੋਂ ਰੋਕਣ ਲਈ ਚੰਬਲ ਨਦੀ ਦੇ ਪਾਰ ਹੀ ਉਸ 'ਤੇ ਹਮਲਾ ਕਰ ਦਿੱਤਾ। ਉਸ ਦੀ ਬੇਨਤੀ ਉੱਤੇ ਸਤਿਗੁਰੂ ਜੀ ਨੇ ਭਾਈ ਧਰਮ ਸਿੰਘ ਦੀ ਅਗਵਾਈ ਵਿਚ ਚੋਣਵੇਂ ਸਿੰਘ ਯੋਧਿਆਂ ਦਾ ਇਕ ਦਲ ਉਸ ਦੀ ਮਦਦ ਲਈ ਰਵਾਨਾ ਕਰ ਦਿੱਤਾ ਤੇ ਕਹਾ ਭੇਜਿਆ ਕਿ ਅਸੀਂ ਵੀ ਛੇਤੀ ਮਗਰ ਪਹੁੰਚ ਰਹੇ ਹਾਂ। ਜੰਗ ਵਿਚ ਮੁਅੱਜ਼ਮ ਦੀ ਜਿੱਤ ਹੋਈ। ਆਜ਼ਮ ਮਾਰਿਆ ਗਿਆ। ਮੁਅੱਜ਼ਮ ਬਹਾਦਰ ਸ਼ਾਹ ਦੇ ਨਾਂ ਨਾਲ ਦਿੱਲੀ ਦੇ ਤਖ਼ਤ ਉੱਤੇ ਬੈਠ ਗਿਆ।

ਬਹਾਦਰ ਸ਼ਾਹ ਗੁਰੂ ਜੀ ਦਾ ਭਾਰਾ ਅਹਿਸਾਨਮੰਦ ਸੀ। ਉਸ ਨੇ ਗੁਰੂ ਜੀ ਨੂੰ ਆਗਰਾ ਪਹੁੰਚਣ ਲਈ ਬੇਨਤੀ ਕਰ ਭੇਜੀ। ਗੁਰੂ ਜੀ ਦੇ ਪੁੱਜਣ 'ਤੇ ਬਹਾਦਰ ਸ਼ਾਹ ਨੇ ਆਪ ਜੀ ਦਾ ਪੁਰਜੋਸ਼ ਸੁਆਗਤ ਕੀਤੀ ਅਤੇ ਕੀਮਤੀ ਖ਼ਿਲਅਤ ਤੇ ਨਜ਼ਰਾਨੇ ਭੇਟਾ ਕੀਤੇ।

# ਦਮਦਮਾ ਸਾਹਿਬ ਵਿਖੇ ਖ਼ਬਰਾਂ ਦਾ ਪਹੁੰਚਣਾ

ਸਤਿਗੁਰਾਂ ਦੇ ਆਦੇਸ਼ ਅਨੁਸਾਰ ਬਾਬਾ ਦੀਪ ਸਿੰਘ ਜੀ ਦਮਦਮਾ ਸਾਹਿਬ ਦੀ ਸੇਵਾ ਅਤੇ ਸਾਰ-ਸੰਭਾਲ ਵਿਚ ਜੁਟੇ ਹੋਏ ਸਨ। ਉਨ੍ਹਾਂ ਨੂੰ ਸਤਿਗੁਰਾਂ ਬਾਰੇ ਸਾਰੀਆਂ ਖ਼ਬਰਾਂ ਪੁੱਜ ਰਹੀਆਂ ਸਨ। ਸਾਹਿਬ ਜੀ ਦੀ ਬਹਾਦਰ ਸ਼ਾਹ ਨੂੰ ਮਦਦ ਦੀ ਨੀਤੀ ਤੋਂ ਉਨ੍ਹਾਂ ਨੂੰ ਆਸ ਹੋ ਗਈ ਸੀ ਕਿ ਮੁਗ਼ਲ ਹਕੂਮਤ ਦਾ ਸਿੱਖਾਂ ਦੇ ਹਿੰਦੂਆਂ ਵਲ ਸਖ਼ਤੀ ਤੇ ਅਨਿਆਂ ਵਾਲਾ ਰਵੱਈਆ ਬਦਲ ਜਾਏਗਾ ਤੇ ਸਾਰੇ ਧਰਮਾਂ ਦੇ ਲੋਕ ਅਮਨ-ਚੈਨ ਅਤੇ ਸਾਂਝ-ਪਿਆਰ ਨਾਲ ਰਹਿ ਸਕਣਗੇ।

ਫਿਰ ਬਾਬਾ ਜੀ ਨੇ ਸੁਣਿਆ ਕਿ ਬਾਦਸ਼ਾਹ ਬਹਾਦਰ ਸ਼ਾਹ ਆਪਣੇ ਭਰਾ ਕਾਮ ਬਖ਼ਸ਼ ਦੀ ਬਗ਼ਾਵਤ ਨੂੰ ਦਬਾਉਣ ਲਈ ਦੱਖਣ ਵੱਲ ਜਾ ਰਿਹਾ ਹੈ ਤੇ ਉਸ ਨੇ ਗੁਰੂ ਜੀ ਨੂੰ ਵੀ ਆਪਣੇ ਨਾਲ ਚੱਲਣ ਲਈ ਬੇਨਤੀ ਕੀਤੀ

ਹੈ। ਗੁਰੂ ਜੀ ਉਸ ਦੀ ਬੇਨਤੀ ਮੰਨ ਕੇ ਦੱਖਣ ਦੀ ਯਾਤਰਾ 'ਤੇ ਜਾ ਰਹੇ ਹਨ।

ਫਿਰ ਸੋਅ ਮਿਲੀ ਕਿ ਦੱਖਣ ਪਹੁੰਚ ਕੇ ਸਤਿਗੁਰੂ ਜੀ ਨੇ ਭਾਈ ਨੰਦ ਲਾਲ ਰਾਹੀਂ ਬਹਾਦਰ ਸ਼ਾਹ ਨੂੰ ਆਪਣੇ ਵਾਇਦੇ ਅਨੁਸਾਰ ਉਨ੍ਹਾਂ ਦਾ ਸਵਾਲ ਪੂਰਾ ਕਰਨ ਲਈ ਕਹਾਇਆ। ਇਹ ਸਵਾਲ ਸੀ ਪੰਜਾਬ ਦੇ ਜਿਨ੍ਹਾਂ ਸੂਬੇਦਾਰਾਂ ਤੇ ਫ਼ੌਜਦਾਰਾਂ ਨੇ ਹਿੰਦੂਆਂ ਤੇ ਖ਼ਾਸ ਕਰਕੇ ਸਿੱਖਾਂ ਉੱਤੇ ਅਕਾਰਨ ਜ਼ੁਲਮ ਢਾਏ ਹਨ ਅਤੇ ਉਨ੍ਹਾਂ ਦੇ ਮਾਸੂਮ ਸਾਹਿਬਜ਼ਾਦਿਆਂ ਨੂੰ ਕਤਲ ਕੀਤਾ ਹੈ, ਉਹ ਸਭ ਉਨ੍ਹਾਂ ਦੇ (ਗੁਰੂ ਜੀ ਦੇ) ਹਵਾਲੇ ਕੀਤੇ ਜਾਣ ਤਾਂ ਜੋ ਉਨ੍ਹਾਂ ਨੂੰ ਯੋਗ ਦੰਡ ਦਿੱਤਾ ਜਾਏ, ਜਿਸ ਨਾਲ ਅੱਗੇ ਤੋਂ ਸ਼ਾਹੀ ਅਧਿਕਾਰੀਆਂ ਨੂੰ ਚੇਤਾਵਨੀ ਹੋਵੇ ਤੇ ਉਹ ਬੇਗੁਨਾਹਾਂ ਉੱਤੇ ਜ਼ੁਲਮ ਕਰਨ ਤੋਂ ਸੰਕੋਚ ਕਰਨ। ਪਤਾ ਲੱਗਾ ਕਿ ਬਾਦਸ਼ਾਹ ਨੇ ਇਹ ਕਰ ਸਕਣ ਤੋਂ ਆਪਣੀ ਅਸਮਰਥਾ ਦੱਸੀ ਹੈ ਜਿਸ 'ਤੇ ਸਤਿਗੁਰਾਂ ਨੇ ਉਸ ਨੂੰ ਚੇਤਾਵਨੀ ਦਿੱਤੀ ਹੈ ਕਿ ਜੇ ਬਾਦਸ਼ਾਹ ਆਪਣਾ ਇਕਰਾਰ ਪੂਰਾ ਕਰਨ ਦਾ ਹੌਸਲਾ ਨਹੀਂ ਰੱਖਦਾ ਤਾਂ ਗੁਰੂ ਜੀ ਆਪ ਇਸ ਮਾਮਲੇ ਨੂੰ ਨਜਿੱਠ ਲੈਣਗੇ। ਇਹ ਵੀ ਸੁਣਿਆ ਕਿ ਸਤਿਗੁਰਾਂ ਨੇ ਬਹਾਦਰ ਸ਼ਾਹ ਦਾ ਸਾਥ ਛੱਡ ਦਿੱਤਾ ਹੈ ਤੇ ਗੋਦਾਵਰੀ ਨਦੀ ਦੇ ਰਮਣੀਕ ਕੰਢੇ 'ਤੇ ਵਸੇ ਹੋਏ ਨਗਰ ਨੰਦੇੜ ਵਿਖੇ ਬਿਸਰਾਮ ਕਰ ਰਹੇ ਹਨ।

ਇਨ੍ਹਾਂ ਖ਼ਬਰਾਂ ਤੋਂ ਬਾਬਾ ਦੀਪ ਸਿੰਘ ਜੀ ਨੇ ਜਾਣ ਲਿਆ ਕਿ ਖ਼ਾਲਸੇ ਨੂੰ ਅਜੇ ਲੰਮੇ ਸੰਘਰਸ਼ਾਂ ਵਿਚੋਂ ਲੰਘਣਾ ਪਵੇਗਾ। ਇਸ ਮੰਤਵ ਲਈ ਉਸ ਦਾ ਆਪਣੀ ਸ਼ਕਤੀ ਵਧਾਉਣਾ ਅਤੇ ਹਰ ਸਮੇਂ ਤਿਆਰ-ਬਰ-ਤਿਆਰ ਰਹਿਣਾ ਜ਼ਰੂਰੀ ਹੈ।

## ਵੱਡਾ ਭਾਣਾ ਵਰਤਿਆ

ਬਾਬਾ ਦੀਪ ਸਿੰਘ ਜੀ ਦੇ ਪ੍ਰਬੰਧ ਹੇਠ ਦਮਦਮਾ ਸਾਹਿਬ ਇਕ ਪਾਸੇ ਵਿਦਿਆ ਦਾ ਕੇਂਦਰ ਬਣ ਕੇ 'ਗੁਰੂ ਕੀ ਕਾਂਸ਼ੀ' ਦੇ ਨਾਂ ਨਾਲ ਉੱਘਾ ਹੋ ਰਿਹਾ ਸੀ ਅਤੇ ਦੂਜੇ ਪਾਸੇ ਧਰਮ-ਪ੍ਰਚਾਰ ਕਾਰਨ ਦੂਸਰਾ ਅਨੰਦਪੁਰ ਸਾਹਿਬ ਬਣਿਆ ਹੋਇਆ ਸੀ। ਦੂਰ ਦੂਰ ਤੋਂ ਸੰਗਤਾਂ ਦਮਦਮਾ ਸਾਹਿਬ ਪਹੁੰਚਦੀਆਂ। ਬਾਬਾ ਦੀਪ ਸਿੰਘ ਜੀ ਨੂੰ ਦੇਸ਼ ਦੇ ਹਾਲਾਤ ਮਾਲੂਮ ਹੁੰਦੇ ਰਹਿੰਦੇ।

ਤਦੇ ਇਕ ਦਿਨ ਵੱਡਾ ਭਾਣਾ ਵਰਤਣ ਦੀ ਖ਼ਬਰ ਲੱਗੀ।

ਦੱਖਣ ਵਲੋਂ ਆਏ ਕੁਝ ਸਿੰਘਾਂ ਨੇ ਬਾਬਾ ਜੀ ਨੂੰ ਦੱਸਿਆ ਕਿ ਕੱਤਕ ਸੁਦੀ ੫, ਸੰਮਤ ੧੭੬੫ ਵਾਲੇ ਦਿਨ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾ ਗਏ।

ਬਾਬਾ ਜੀ ਕੁਝ ਪਲਾਂ ਲਈ ਸੁੰਨ ਰਹਿ ਗਏ। ਗੁਰੂ-ਚਰਨਾਂ ਤੋਂ ਸਦਾ ਲਈ ਵਿਛੋੜੇ ਦਾ ਵਿਚਾਰ ਆਤਮਾ ਨੂੰ ਝੂਣ ਗਿਆ। ਸਤਿਗੁਰਾਂ ਨੇ ਕੀ ਭਾਣਾ ਵਰਤਾਇਆ। ਅਜੇ ਤਾਂ ਪੰਥ ਨੂੰ ਉਨ੍ਹਾਂ ਦੀ ਬਹੁਤ ਲੋੜ ਸੀ। ਅਜੇ ਤਾਂ ਸਾਹਿਬ ਜੀ ਜਵਾਨੀ ਦੀ ਅਵਸਥਾ ਵਿਚ ਸਨ। ਇਹ ਕਿੰਝ ਹੋਇਆ ਜੋ ਏਨੀ ਛੇਤੀ ਸੱਚਖੰਡ ਪਿਆਨਾ ਕਰ ਦਿੱਤਾ। ਬਾਬਾ ਜੀ ਵੱਡੇ ਵੈਰਾਗ ਵਿਚ ਆਏ।

ਫੇਰ ਰਤਾ ਸੰਭਲ ਕੇ ਸਿੰਘਾਂ ਪਾਸੋਂ ਪੁੱਛਿਆ ਕਿ ਇਹ ਭਾਣਾ ਕਿਵੇਂ ਵਰਤਿਆ ? ਇਕ ਸਿਆਣੇ ਸਿੰਘ ਨੇ ਵਿਸਥਾਰ ਨਾਲ ਸਾਰਾ ਹਾਲ ਸੁਣਾਇਆ :

ਜਿਸ ਦਿਨ ਤੋਂ ਸਤਿਗੁਰਾਂ ਦਾ ਬਾਦਸ਼ਾਹ ਬਹਾਦਰ ਸ਼ਾਹ ਨਾਲ ਮੇਲ-ਮਿਲਾਪ ਹੋਇਆ ਸੀ, ਸਰਹਿੰਦ ਦਾ ਨਵਾਬ ਵਜ਼ੀਰ ਖ਼ਾਂ ਫ਼ਿਕਰਾਂ ਵਿਚ ਪਿਆ ਹੋਇਆ ਸੀ। ਵਜ਼ੀਰ ਖ਼ਾਂ ਦੇ ਪਾਪ ਕੰਬਦੇ ਸਨ। ਉਸ ਨੇ ਜਿਸ ਨਿਰਦੈਤਾ ਨਾਲ ਗੁਰੂ ਜੀ ਦੇ ਮਾਸੂਮ ਪੁੱਤਰਾਂ ਦੀ ਜਾਨ ਲਈ ਸੀ, ਉਸ ਦੀ ਰੂਹ ਹੁਣ ਉਸ ਗੁਨਾਹ ਤੋਂ ਭੈ-ਭੀਤ ਹੋ ਰਹੀ ਸੀ। ਉਸ ਨੂੰ ਡਰ ਖਾ ਰਿਹਾ ਸੀ ਕਿ ਗੁਰੂ ਸਾਹਿਬ ਬਾਦਸ਼ਾਹ ਨੂੰ ਕਹਿ ਕੇ ਉਸ ਕੋਲੋਂ ਆਪਣੇ ਸਪੁੱਤਰਾਂ ਦੇ ਕਤਲ ਦਾ ਬਦਲਾ ਲੈਣ ਦੀ ਕੋਸ਼ਿਸ਼ ਕਰਨਗੇ। ਤੇ ਉਹ ਬਦਲਾ ਕਿੰਨਾ ਭਿਆਨਕ ਹੋਵੇਗਾ। ਉਸ ਦੀ ਹਰਾਸੀ ਹੋਈ ਕਲਪਨਾ ਕਈ ਤਰ੍ਹਾਂ ਦੀਆਂ ਖ਼ੌਫ਼ਨਾਕ ਤਸਵੀਰਾਂ ਘੜਦੀ। ਸੋਚਦਾ, ਬਾਦਸ਼ਾਹ ਅੱਗੇ ਸਫ਼ਾਈ ਪੇਸ਼ ਕਰਨ ਨਾਲ ਵੀ ਕੁਝ ਨਹੀਂ ਬਣਨਾ। ਬੱਚਿਆਂ ਦੇ ਕਤਲ ਨੂੰ ਕੌਣ ਜਾਇਜ਼ ਮੰਨੇਗਾ ? ਫਿਰ ਬਾਦਸ਼ਾਹ ਦੱਖਣ ਵੱਲ ਗਿਆ ਹੋਇਆ ਹੈ। ਗੁਰੂ ਜੀ ਵੀ ਨਾਲ ਹਨ। ਬਾਦਸ਼ਾਹ ਤਕ ਪਹੁੰਚ ਨਾਮੁਮਕਿਨ ਹੈ। ਕੋਈ ਹੋਰ ਚਾਰਾ ਕਰਨਾ ਚਾਹੀਦਾ ਹੈ। ਤਦੇ ਉਸ ਨੀਚ-ਬੁੱਧੀ ਪਾਪੀ ਨੂੰ ਫ਼ੁਰਨਾ ਫੁਰਿਆ ਕਿ ਇਸ ਮੁਸ਼ਕਿਲ ਵਿਚੋਂ ਨਿਕਲਣ ਦਾ ਇਕੋ ਤਰੀਕਾ ਹੈ ਕਿ ਗੁਰੂ ਜੀ ਦੀ ਜ਼ਿੰਦਗੀ ਦਾ ਖ਼ਾਤਮਾ ਕਰ ਦਿੱਤਾ ਜਾਵੇ। ਨਾ ਗੁਰੂ ਰਹੇਗਾ ਨਾ ਬਾਦਸ਼ਾਹ ਮੈਨੂੰ ਸਜ਼ਾ ਦੇਣ ਦੀ ਸੋਚੇਗਾ। ਵਜ਼ੀਰ ਖ਼ਾਂ ਪਾਸ ਦੋ ਬੜੇ ਵਿਸ਼ਵਾਸ-ਪਾਤਰ ਪਠਾਣ ਸੇਵਕ ਸਨ। ਉਸ ਨੇ ਉਨ੍ਹਾਂ ਦੋਹਾਂ ਨੂੰ ਬੁਲਾ ਕੇ ਕਿੰਨੀ ਦੇਰ ਕੁਝ ਸਮਝਾਇਆ ਤੇ ਬਹੁਤ ਸਾਰਾ ਧਨ

ਦੇ ਕੇ ਨੰਦੇੜ ਵੱਲ ਤੋਰ ਦਿੱਤਾ।

ਨੰਦੇੜ ਪਹੁੰਚ ਕੇ ਦੋਵੇਂ ਪਠਾਣ ਯੋਜਨਾ ਅਨੁਸਾਰ ਸੰਗਤਾਂ ਵਿਚ ਰਚ-ਮਿਚ ਗਏ। ਦੋਵੇਂ ਵੇਲੇ ਦੀਵਾਨ ਵਿਚ ਹਾਜ਼ਰ ਹੁੰਦੇ, ਕੀਰਤਨ ਸ੍ਰਵਣ ਕਰਦੇ, ਕਥਾ ਸੁਣਦੇ, ਲੰਗਰ ਵਿਚ ਸੇਵਾ ਕਰਦੇ। ਹਰ ਸਮੇਂ ਗੁਰੂ ਜੀ ਦੀ ਹਜ਼ੂਰੀ ਵਿਚ ਹਾਜ਼ਰ ਰਹਿੰਦੇ। ਨਿੱਕੇ ਨਿੱਕੇ ਇਸ਼ਾਰੇ 'ਤੇ ਸੇਵਾ ਲਈ ਦੌੜ ਪੈਂਦੇ। ਸੰਗਤਾਂ ਵਿਚ ਉਨ੍ਹਾਂ ਦੀ ਸ਼ਰਧਾ ਤੇ ਸੇਵਾ ਦੀ ਚਰਚਾ ਹੋਣ ਲੱਗੀ। ਮੁਸਲਮਾਨ ਹੋ ਕੇ ਐਨੀ ਸ਼ਰਧਾ, ਐਨਾ ਸੇਵਾ-ਭਾਵ। ਸਿੱਖ ਉਨ੍ਹਾਂ ਦਾ ਸਤਿਕਾਰ ਕਰਨ ਲੱਗੇ। ਉਨ੍ਹਾਂ ਨੂੰ ਕੀ ਪਤਾ ਸੀ ਇਸ ਸੇਵਾ ਤੇ ਸ਼ਰਧਾ ਦੇ ਪਿੱਛੇ ਇਕ ਰਾਖਸ਼ੀ ਯੋਜਨਾ ਤੇ ਖ਼ੂਨੀ ਇਰਾਦਾ ਲੁਕਿਆ ਹੋਇਆ ਹੈ। ਖ਼ਿਦਮਤ ਕਰਨ ਵਾਲੇ ਹੱਥਾਂ ਵਿਚ ਚੌਰ ਸਾਹਿਬ ਦੇ ਨਾਲ ਹੀ ਫ਼ੌਲਾਦੀ ਖੰਜਰ ਵੀ ਲੁਕਿਆ ਹੋਇਆ ਹੈ। ਅਤੇ ਇਹ ਖੰਜਰ ਮੌਕਾ ਮਿਲਣ ਤੇ ਇਤਿਹਾਸ ਦਾ ਸਭ ਤੋਂ ਘਿਣਾਉਣਾ, ਸਭ ਤੋਂ ਕਾਇਰਤਾ ਭਰਿਆ, ਸਭ ਤੋਂ ਦੁਖਦਾਇਕ ਕਾਰਾ ਕਰ ਗੁਜ਼ਰੇਗਾ।

ਇਹ ਕਾਰਾ ਇਕ ਦਿਨ ਸੰਧਿਆ ਸਮੇਂ ਵਾਪਰਿਆ। ਰਹਿਰਾਸ ਦਾ ਪਾਠ ਹੋ ਚੁੱਕਾ ਸੀ। ਅਰਦਾਸਾ ਸੋਧਿਆ ਜਾ ਚੁੱਕਾ ਸੀ। ਸੰਗਤਾਂ ਦਰਬਾਰ 'ਚੋਂ ਜਾ ਚੁੱਕੀਆਂ ਸਨ। ਸਿੱਖ ਵੀ ਇਕ ਇਕ ਕਰਕੇ ਆਪਣੇ ਆਪਣੇ ਟਿਕਾਣਿਆਂ ਨੂੰ ਚਲੇ ਗਏ ਸਨ, ਪਰ ਦੋਵੇਂ ਪਠਾਣ ਸੇਵਕ ਅਜੇ ਵੀ ਗੁਰੂ ਸਾਹਿਬ ਦੇ ਹਜ਼ੂਰੀ ਵਿਚ ਮੌਜੂਦ ਸਨ। ਅੱਜ ਉਹ ਆਪਣਾ ਖ਼ੂਨੀ ਕਾਰਾ ਕਰ ਗੁਜ਼ਰਨ ਦੀ ਨੀਯਤ ਧਾਰੀ ਬੈਠੇ ਸਨ। ਗੁਰੂ ਸਾਹਿਬ ਇਸ ਸਮੇਂ ਕੁਝ ਸੋਚ-ਮਗਨ ਹੋ ਰਹੇ ਸਨ, ਖ਼ਿਆਲਾਂ ਵਿਚ ਗੁਆਚੇ ਹੋਏ ਸਨ। ਸ਼ਾਇਦ ਦੇਸ਼ ਦੇ ਹਾਲਾਤ ਬਾਰੇ ਸੋਚ ਰਹੇ ਸਨ। ਇਸੇ ਵਿਚਾਰ-ਮਗਨਤਾ ਵਿਚ ਸਾਹਿਬ ਜੀ ਪਲੰਘ ਉੱਤੇ ਲੇਟ ਗਏ ਪਰ ਹੱਥ ਸ੍ਰੀ ਸਾਹਿਬ 'ਤੇ ਟਿਕਿਆ ਹੋਇਆ ਸੀ। ਇਸ ਸਮੇਂ ਪਠਾਣ ਸੇਵਕ ਉਹਨਾਂ ਦੀ ਪਿੱਠ ਵੰਨੇ ਖੜ੍ਹੇ ਸਨ। ਦੋਹਾਂ ਪਾਪੀਆਂ ਦੀਆਂ ਅੱਖਾਂ ਮਿਲੀਆਂ, ਇਸ਼ਾਰੇ ਹੋਏ। ਇਕ ਨੇ ਡੱਬ ਵਿਚੋਂ ਖੰਜਰ ਕੱਢਿਆ ਤੇ ਸਤਿਗੁਰਾਂ ਦੀ ਖੱਬੀ ਵੱਖੀ ਵਿਚ ਦਿਲ ਦੇ ਐਨ ਕਰੀਬ ਘੋਂਪ ਦਿੱਤਾ।

ਸੁੱਚੇ ਲਹੂ ਦੀ ਮੋਟੀ ਧਾਰ ਵਹਿ ਤੁਰੀ। ਗੁਰੂ ਜੀ ਤ੍ਰਬਕੇ। ਇਹ ਵਿਸ਼ਵਾਸਘਾਤ ? ਉਨ੍ਹਾਂ ਨੇ ਉਸੇ ਪਲ ਸ੍ਰੀ ਸਾਹਿਬ ਧੂਹੀ। ਪਠਾਣ ਗੁਲ ਖ਼ਾਂ ਦੂਜਾ ਵਾਰ ਕਰਨ ਲੱਗਾ ਸੀ ਕਿ ਸਾਹਿਬ ਦਾ ਭਰਪੂਰ ਵਾਰ ਉਹਦੀ ਗਰਦਨ 'ਤੇ ਪਿਆ। ਭੈਂਸੇ ਵਰਗੀ ਮੋਟੀ ਗਰਦਨ ਗਾਜਰ ਵਾਂਗ ਕੱਟ ਕੇ ਭੌਂ 'ਤੇ ਜਾ

ਡਿੱਗੀ। ਦੂਜਾ ਪਠਾਣ ਭੈ-ਭੀਤ ਹੋ ਕੇ ਬਾਹਰ ਨੂੰ ਨੱਠਿਆ। ਗੁਰੂ ਜੀ ਨੇ ਲਲਕਾਰਾ ਮਾਰਿਆ, "ਫੜ ਲਓ ਇਸ ਬਦਮਾਸ਼ ਨੂੰ, ਨੱਸ ਨਾ ਪਾਵੇ।"

ਕੁਝ ਸਿਖ ਕਮਰੇ ਦੇ ਬਾਹਰ ਖੜੇ ਗੱਲਾਂ ਕਰਦੇ ਸਨ। ਪਠਾਣ ਨੂੰ ਨੱਸਦਿਆਂ ਵੇਖ ਕੇ ਤੇ ਲਲਕਾਰਾ ਸੁਣ ਕੇ ਉਨ੍ਹਾਂ ਨੇ ਝੱਟ ਉਸ ਨੂੰ ਫੜ ਲਿਆ ਤੇ ਕਮਰੇ ਦੇ ਅੰਦਰ ਲੈ ਕੇ ਵੜੇ। ਪਰ ਆਹ! ਇਹ ਕੀ ਭਾਣਾ ਵਰਤਾ ਚੁੱਕਾ ਸੀ। ਫ਼ਰਸ਼ ਤੇ ਲਹੂ ਦਾ ਛੱਪੜ..... ਗੁਲ ਖ਼ਾਂ ਦਾ ਤੜਫਦਾ ਧੜ..... ਤੇ ਗੁਰੂ ਸਾਹਿਬ ? ਆਹ, ਸਾਹਿਬ ਜੀ ਲਹੂ-ਲੁਹਾਨ, ਖੰਜਰ ਵੱਖੀ ਵਿਚ ਧੱਸਿਆ ਹੋਇਆ, ਸੁੱਚੇ ਲਹੂ ਦੀਆਂ ਤਤੀਰੀਆਂ ਫੁਟਦੀਆਂ ਹੋਈਆਂ ਪਰ ਚਿਹਰਾ ਉਸੇ ਤਰ੍ਹਾਂ ਸ਼ਾਂਤ, ਅੱਖਾਂ 'ਚ ਉਹੀ ਚਮਕ।

ਗੁਰੂ ਜੀ ਨੇ ਬੜੇ ਸਹਿਜ ਨਾਲ ਖੰਜਰ ਬਾਹਰ ਖਿੱਚਿਆ ਤੇ ਸਿੱਖਾਂ ਵਲ ਫੜਨ ਲਈ ਵਧਾਇਆ। ਸਿੱਖਾਂ ਦਾ ਤ੍ਰਾਹ ਨਿਕਲ ਗਿਆ। ਕੁਝ ਸਿਸਕਣ ਲੱਗ ਪਏ, ਕੁਝ ਗੁਰੂ ਜੀ ਨੂੰ ਸੰਭਾਲਣ ਲੱਗੇ, ਕੁਝ ਵੈਦ ਤੇ ਜੱਰਾਹ ਵਲ ਦੌੜੇ। ਚਾਰੇ ਪਾਸੇ ਰੌਲਾ ਪੈ ਗਿਆ। ਸੰਗਤਾਂ ਇਕੱਠੀਆਂ ਹੋ ਗਈਆਂ। ਬਾਦਸ਼ਾਹ ਬਹਾਦਰ ਸ਼ਾਹ ਦੇ ਦੂਤ ਗੁਰੂ-ਦਰਬਾਰ ਵਿਚ ਹਾਜ਼ਰ ਰਹਿੰਦੇ ਸਨ। ਉਨ੍ਹਾਂ ਨੂੰ ਖ਼ਬਰ ਲੱਗੀ। ਉਨ੍ਹਾਂ ਨੇ ਝੱਟ ਬਾਦਸ਼ਾਹ ਵੱਲ ਆਦਮੀ ਦੌੜਾਏ। ਬਾਦਸ਼ਾਹ ਨੇ ਉਸੇ ਪਲ ਸ਼ਾਹੀ ਤਬੀਬ ਤੇ ਜੱਰਾਹ ਨੂੰ ਨੰਦੇੜ ਵੱਲ ਦੌੜਾਇਆ। ਇਕ ਬੜਾ ਸਿਆਣਾ ਅੰਗਰੇਜ਼ ਡਾਕਟਰ 'ਮਿਸਟਰ ਕੋਲ' ਬਾਦਸ਼ਾਹ ਦੇ ਦਰਬਾਰ ਵਿਚ ਰਹਿੰਦਾ ਸੀ, ਬਾਦਸ਼ਾਹ ਨੇ ਉਸ ਨੂੰ ਵੀ ਉਹਨਾਂ ਦੇ ਨਾਲ ਨੰਦੇੜ ਭੇਜਿਆ। ਸਾਹਿਬ ਜੀ ਦੇ ਜ਼ਖ਼ਮ ਸੀਤੇ ਗਏ। ਦਵਾ ਦਿੱਤੀ ਜਾਣ ਲੱਗੀ। ਹੌਲੀ ਹੌਲੀ ਜ਼ਖ਼ਮ ਠੀਕ ਹੋਣ ਲੱਗੇ। ਅੰਗੂਰ ਆ ਗਿਆ। ਜ਼ਖ਼ਮ ਭਰਨ ਲੱਗੇ।

ਗੁਰੂ ਜੀ ਦੀਵਾਨ ਵਿਚ ਦਰਸ਼ਨ ਦੇਣ ਲੱਗੇ। ਪਰ ਅਕਾਲ ਪੁਰਖ ਦਾ ਭਾਣਾ ਕੁਝ ਹੋਰ ਹੀ ਸੀ। ਇਕ ਦਿਨ ਇਕ ਸਿੱਖ ਇਕ ਬੜੀ ਭਾਰੀ ਤੇ ਸੁੰਦਰ ਕਮਾਨ ਭੇਟਾ ਦੇ ਰੂਪ ਵਿਚ ਲਿਆਇਆ। ਗੁਰੂ ਜੀ ਵਧੀਆ ਸ਼ਸਤਰ ਵੇਖ ਕੇ ਖ਼ੁਸ਼ ਹੁੰਦੇ ਸਨ। ਇਹ ਸੁੰਦਰ ਕਮਾਨ ਵੇਖ ਕੇ ਬਹੁਤ ਪ੍ਰਸੰਨ ਹੋਏ। ਕੋਲ ਬੈਠੇ ਕੁਝ ਸਿੱਖਾਂ ਨੂੰ ਕਮਾਨ ਤੇ ਚਿਲ੍ਹਾ ਚੜ੍ਹਾਉਣ ਲਈ ਕਿਹਾ ਪਰ ਕਮਾਨ ਭਾਰੀ ਹੋਣ ਕਰਕੇ ਉਹ ਸਫਲ ਨਾ ਹੋਏ। ਇਹ ਦੇਖ ਕੇ ਗੁਰੂ ਜੀ ਦੇ ਦਿਲ ਵਿਚ ਜੋਸ਼ ਆ ਗਿਆ। ਉਠ ਕੇ ਆਪ ਕਮਾਨ ਫੜ ਲਈ ਤੇ ਤੀਰ ਚੜ੍ਹਾਇਆ ਤੇ ਜ਼ੋਰ ਨਾਲ ਕਮਾਨ ਖਿੱਚ ਕੇ ਛੱਡਿਆ। ਸਿੱਖਾਂ ਦੇ ਚਿਹਰਿਆਂ ਉਪਰ ਪ੍ਰਸੰਸਾ

ਦੀ ਚਮਕ ਪੈਦਾ ਹੋ ਗਈ।

ਪਰ ਗੁਰੂ ਜੀ ਦੇ ਜ਼ਖ਼ਮ ਅੰਦਰੋਂ ਅਜੇ ਅੱਲੇ ਸਨ। ਕਮਾਨ ਖਿੱਚਣ ਨਾਲ ਸਰੀਰ ਵਿਚ ਜਿਹੜਾ ਤਨਾਅ ਪੈਦਾ ਹੋਇਆ, ਉਸ ਨਾਲ ਜ਼ਖ਼ਮਾਂ ਦੇ ਟਾਂਕੇ ਟੁੱਟ ਗਏ, ਜ਼ਖ਼ਮਾਂ ਤੇ ਆਏ ਅੰਗੂਰ ਪਾਟ ਗਏ ਤੇ ਹਾਇ! ਸੁੱਚੇ ਲਹੂ ਦੇ ਤੇਜ਼ ਫਰਾਟੇ ਉਹਨਾਂ ਜ਼ਖ਼ਮਾਂ ਵਿਚੋਂ ਵਹਿ ਤੁਰੇ। ਸਿੱਖ ਘਬਰਾ ਗਏ। ਉਨ੍ਹਾਂ ਵਿਚ ਹਰਾਸ ਛਾ ਗਿਆ। ਉਸੇ ਵੇਲੇ ਜ਼ਖ਼ਮ ਸੀਉਣ ਦਾ ਉਪਰਾਲਾ ਕੀਤਾ ਗਿਆ। ਪਰ ਲਹੂ ਬੰਦ ਹੋਣ ਵਿਚ ਨਾ ਆਵੇ। ਸਿੱਖ ਬੇਚੈਨ ਤੇ ਚਿੰਤਾਤੁਰ ਹੋ ਉਠੇ।

ਪਰ ਗੁਰੂ ਜੀ ਸ਼ਾਂਤ, ਅਡੋਲ ਲੇਟੇ ਸਨ। ਐਨਾ ਲਹੂ ਨਿਕਲ ਜਾਣ ਦੇ ਬਾਵਜੂਦ ਚਿਹਰੇ ਉੱਤੇ ਉਹੀ ਨੂਰ, ਉਹੀ ਚਮਕ ਮੌਜੂਦ ਸੀ। ਬੁਲ੍ਹਾਂ ਉਪਰ ਮੁਸਕਰਾਹਟ ਸੀ। ਉਨਾਂ ਨੇ ਸਿੱਖਾਂ ਨੂੰ ਹੌਸਲਾ ਦਿੱਤਾ, ਧਰਵਾਸ ਦਿੱਤਾ। ਫਿਰ ਆਪ ਧਿਆਨ-ਮਗਨ ਹੋ ਗਏ।

ਸਾਹਿਬ ਜੀ ਨੇ ਜਾਣ ਲਿਆ ਕਿ ਉਨ੍ਹਾਂ ਦੀ ਅੰਤਮ ਯਾਤਰਾ ਦਾ ਸਮਾਂ ਆ ਗਿਆ ਹੈ। ਰਾਤ ਵੇਲੇ ਆਪ ਨੇ ਮੁਖੀ ਸਿੱਖਾਂ ਨੂੰ ਆਪਣੇ ਕੋਲ ਬੁਲਾਇਆ ਤੇ ਦੱਸਿਆ ਕਿ ਸਾਨੂੰ ਅਕਾਲ ਪੁਰਖ ਵਲੋਂ ਬੁਲਾਵਾ ਆ ਗਿਆ ਹੈ ਸੋ ਅਸੀਂ ਸਰੀਰ ਤਿਆਗ ਕੇ ਮਹਾਨ ਯਾਤਰਾ 'ਤੇ ਜਾ ਰਹੇ ਹਾਂ। ਪਰ ਸਰੀਰ ਤਿਆਗਣ ਤੋਂ ਬਾਅਦ ਵੀ ਅਸੀਂ ਤੁਹਾਥੋਂ ਦੂਰ ਨਹੀਂ ਹੋਵਾਂਗੇ। ਜਿਥੇ ਪੰਜ ਸਿੰਘ ਜੁੜ ਕੇ ਅਰਦਾਸ ਕਰਨਗੇ, ਅਸੀਂ ਉਥੇ ਮੌਜੂਦ ਹੋਵਾਂਗੇ। ਸਾਥੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਮੰਨਣਾ ਤੇ ਉਥੋਂ ਅਗਵਾਈ ਲੈਣੀ। ਆਪ ਨੇ ਆਗਿਆ ਕੀਤੀ ਕਿ ਸਾਡੇ ਮਗਰੋਂ ਸਾਡਾ ਅੰਗੀਠਾ ਨਹੀਂ ਫੋਲਣਾ ਤੇ ਸਮਾਧ ਨਹੀਂ ਬਣਾਉਣੀ।

ਇਸ ਤੋਂ ਪਿਛੋਂ ਸਤਿਗੁਰੂ ਜੀ ਨੇ ਬਾਬਾ ਬੰਦਾ ਸਿੰਘ ਨੂੰ ਪੰਜਾਬ ਜਾਣ ਅਤੇ ਸਿੰਘਾਂ ਦੀ ਅਗਵਾਈ ਸੰਭਾਲ ਕੇ ਜ਼ਾਲਮ ਹਾਕਮਾਂ ਨੂੰ ਸੋਧਣ ਦਾ ਹੁਕਮ ਦਿੱਤਾ। ਸਾਹਿਬ ਜੀ ਨੇ ਆਪਣਾ ਝੰਡਾ ਅਤੇ ਨਗਾਰਾ ਬੰਦਾ ਸਿੰਘ ਨੂੰ ਸੌਂਪੇ ਅਤੇ ਆਪਣੀ ਤਲਵਾਰ ਤੇ ਭੱਥੇ ਦੇ ਪੰਜ ਵਿਸ਼ੇਸ਼ ਚਮਤਕਾਰੀ ਤੀਰ ਬਖ਼ਸ਼ੇ। ਉਸ ਦਾ ਸਾਥ ਦੇਣ ਲਈ ਪੰਜੀ ਸਿੱਖਾਂ ਦਾ ਜਥਾ ਵੀ ਨਾਲ ਦਿੱਤਾ ਤੇ ਪੰਜਾਬ ਦੇ ਸਿੰਘਾਂ ਦੇ ਨਾਂ ਹੁਕਮਨਾਮੇ ਵੀ ਲਿਖ ਕੇ ਦਿੱਤੇ ਕਿ ਉਹ ਬਾਬਾ ਬੰਦਾ ਸਿੰਘ ਨੂੰ ਆਪਣਾ ਨੇਤਾ ਮੰਨ ਕੇ ਜ਼ਾਲਮਾਂ ਨਾਲ ਜੂਝਣ। ਇਸ ਤੋਂ ਬਾਅਦ ਆਪ ਨੇ ਸਰਬੱਤ ਖ਼ਾਲਸੇ ਨੂੰ ਪਿਆਰ ਨਾਲ ਫਤਹਿ ਬੁਲਾਈ, "ਵਾਹਿਗੁਰੂ ਜੀ ਕਾ

ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ।"

ਬਾਬਾ ਦੀਪ ਸਿੰਘ ਜੀ ਇਹ ਸਾਰੀ ਵਾਰਤਾ ਇਕ-ਮਨ ਇਕ-ਚਿਤ ਹੋ ਕੇ ਸੁਣਦੇ ਰਹੇ। ਆਪ ਦੇ ਮੂੰਹ ਤੋਂ ਧੰਨ-ਗੁਰੂ ਧੰਨ-ਗੁਰੂ ਨਿਕਲਦਾ ਰਿਹਾ। ਆਪ ਕਈ ਚਿਰ ਧਿਆਨ-ਮਗਨ ਬੈਠੇ ਰਹੇ। ਫਿਰ ਅਚਾਨਕ ਸੁਚੇਤ ਹੋ ਕੇ ਪੁੱਛਣ ਲੱਗੇ, "ਇਹ ਬਾਬਾ ਬੰਦਾ ਸਿੰਘ ਕੌਣ ਹਨ ? ਪਹਿਲਾਂ ਤਾਂ ਇਨ੍ਹਾਂ ਦਾ ਨਾਂ ਨਹੀਂ ਸੀ ਸੁਣਿਆ।"

ਸਿੰਘ ਨੇ ਦੱਸਿਆ :

"ਬਾਬਾ ਬੰਦਾ ਸਿੰਘ ਦੀ ਸਾਖੀ ਵੀ ਬੜੀ ਰੋਚਕ ਹੈ। ਇਹ ਕਸ਼ਮੀਰ ਦਾ ਡੋਗਰਾ ਰਾਜਪੂਤ ਹੈ। ਉਥੇ ਵਾਹੀ-ਖੇਤੀ ਦਾ ਕਿੱਤਾ ਕਰਦਾ ਸੀ। ਕੱਦ ਦਾ ਲੰਮਾ ਤੇ ਜੁੱਸੇ ਦਾ ਤਕੜਾ ਸੀ। ਖੇਤੀ ਦੇ ਨਾਲ ਨਾਲ ਇਸ ਨੂੰ ਸ਼ਿਕਾਰ ਦਾ ਵੀ ਬੜਾ ਸ਼ੌਕ ਸੀ, ਇਸ ਲਈ ਤੀਰ-ਤਲਵਾਰ ਤੇ ਘੋੜ-ਸਵਾਰੀ ਵਿਚ ਚੰਗੀ ਨਿਪੁੰਨਤਾ ਪਾਈ। ਇਕ ਦਿਨ ਇਸ ਦੇ ਹੱਥੋਂ ਇਕ ਗਰਭਵਤੀ ਹਿਰਨੀ ਦਾ ਘਾਤ ਹੋ ਗਿਆ। ਉਸ ਦੇ ਪੇਟ ਦੇ ਦੋ ਬੱਚੇ ਬੰਦੇ ਦੀਆਂ ਅੱਖਾਂ ਸਾਹਮਣੇ ਤੜਫ ਤੜਫ ਕੇ ਮਰ ਗਏ। ਬੰਦੇ ਦਾ ਨਾਂ ਲਛਮਣ ਦਾਸ ਹੁੰਦਾ ਸੀ। ਹਿਰਨੋਟਿਆਂ ਦੀ ਮੌਤ ਨਾਲ ਇਸ ਦੇ ਮਨ ਉੱਤੇ ਗਹਿਰਾ ਪ੍ਰਭਾਵ ਪਿਆ। ਸੰਸਾਰਕ ਜੀਵਨ ਵਲੋਂ ਬੈਰਾਗ ਆ ਗਿਆ। ਗ੍ਰਹਿਸਥ ਦਾ ਤਿਆਗ ਕਰ ਕੇ ਲਛਮਣ ਦਾਸ ਇਕ ਬੈਰਾਗੀ ਸਾਧੂ ਜਾਨਕੀ ਦਾਸ ਦਾ ਚੇਲਾ ਬਣ ਗਿਆ। ਗੁਰੂ ਨੇ ਬੈਰਾਗੀਆਂ ਦੀ ਰੀਤ ਅਨੁਸਾਰ ਇਸ ਦਾ ਨਾਂ ਬਦਲ ਕੇ ਮਾਧੋ ਦਾਸ ਰੱਖ ਦਿੱਤਾ।

ਮਾਧੋ ਦਾਸ ਆਪਣੇ ਗੁਰੂ ਜਾਨਕੀ ਦਾਸ ਨਾਲ ਦੇਸ਼ ਦਾ ਭ੍ਰਮਣ ਕਰਨ ਲੱਗਾ। ਜਦੋਂ ਉਹ ਕਸੂਰ ਲਾਗੇ ਥੱਮਣ ਪਿੰਡ ਪਹੁੰਚਾ ਤਾਂ ਆਪਣੇ ਗੁਰੂ ਜਾਨਕੀ ਦਾਸ ਨੂੰ ਛੱਡ ਕੇ ਇਕ ਦੂਸਰੇ ਬੈਰਾਗੀ ਦਾਸ ਦਾ ਸ਼ਿਸ਼ ਬਣ ਗਿਆ। ਪਰ ਉਸ ਨੂੰ ਮਾਨਸਿਕ ਸ਼ਾਂਤੀ ਫਿਰ ਵੀ ਪ੍ਰਾਪਤ ਨਾ ਹੋਈ। ਆਖ਼ਰ ਭ੍ਰਮਣ ਕਰਦਾ ਕਰਦਾ ਉਹ ਨਾਸਕ ਦੇ ਸਥਾਨ 'ਤੇ ਪਹੁੰਚਾ। ਇਥੋਂ ਦੇ ਸੁਹਾਉਣੇ ਵਾਤਾਵਰਨ ਨੇ ਉਸ ਨੂੰ ਮੋਹ ਲਿਆ। ਉਸ ਨੇ ਉਥੇ ਰਹਿ ਕੇ ਭਗਤੀ ਕਰਨ ਦਾ ਨਿਰਨਾ ਕਰ ਲਿਆ।

ਨਾਸਕ ਰਹਿੰਦਿਆਂ ਮਾਧੋ ਦਾਸ ਦਾ ਮੇਲ ਜੋਗੀ ਔਘਰ ਨਾਥ ਨਾਲ ਹੋਇਆ। ਔਘਰ ਨਾਥ ਯੋਗ ਵਿਦਿਆ ਅਤੇ ਤੰਤਰ-ਮੰਤਰ ਵਿਚ ਨਿਪੁੰਨ ਸੀ।

ਉਸ ਕੋਲੋਂ ਮਾਧੋ ਦਾਸ ਨੇ ਯੋਗ ਵਿਦਿਆ ਅਤੇ ਤੰਤਰ-ਮੰਤਰ ਦੀ ਸਿੱਖਿਆ ਪ੍ਰਾਪਤ ਕੀਤੀ। ਔਘਰ ਨਾਥ ਦੀ ਮੌਤ ਮਗਰੋਂ ਮਾਧੋ ਦਾਸ ਨੰਦੇੜ ਚਲਾ ਗਿਆ ਅਤੇ ਗੋਦਾਵਰੀ ਨਦੀ ਦੇ ਕਿਨਾਰੇ ਆਪਣਾ ਆਸ਼ਰਮ ਬਣਾ ਕੇ ਰਹਿਣ ਲੱਗਾ। ਆਪਣੀ ਯੋਗ ਵਿਦਿਆ ਅਤੇ ਤੰਤਰ-ਮੰਤਰ ਤੇ ਸਿੱਧੀਆਂ ਨੂੰ ਵਸ ਕਰਨ ਕਰਕੇ ਉਹ ਛੇਤੀ ਹੀ ਉਸ ਇਲਾਕੇ ਵਿਚ ਮਸ਼ਹੂਰ ਹੋ ਗਿਆ। ਸ਼ੁਹਰਤ ਅਤੇ ਜਸ ਵਧਣ ਨਾਲ ਉਸ ਵਿਚ ਅਭਿਮਾਨ ਪੈਦਾ ਹੋ ਗਿਆ। ਉਹ ਯਾਤਰੀਆਂ ਦੀ ਸੇਵਾ ਜਾਂ ਕਲਿਆਨ ਦੀ ਥਾਂ ਤੰਤਰ-ਮੰਤਰ ਅਤੇ ਸਿੱਧੀਆਂ ਦੀ ਸ਼ਕਤੀ ਨਾਲ ਭੈ-ਭੀਤ ਕਰਨ ਲੱਗਾ। ਯੋਗ ਸ਼ਕਤੀ ਦੀ ਉਹ ਦੁਰਵਰਤੋਂ ਕਰਨ ਲੱਗ ਪਿਆ।

ਜਿਸ ਸਮੇਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਠਹਿਰੇ ਹੋਏ ਸਨ ਤਾਂ ਆਪ ਨੇ ਜੋਗੀ ਮਾਧੋ ਦਾਸ ਦੀਆਂ ਗੱਲਾਂ ਸੁਣੀਆਂ। ਇਹ ਗੱਲਾਂ ਮਹੰਤ ਜੋਤ ਰਾਮ ਨੇ ਸਾਹਿਬ ਜੀ ਨੂੰ ਸੁਣਾਈਆਂ। ਸਤਿਗੁਰੂ ਜੀ ਇਕ ਦਿਨ ਟਹਿਲਦੇ ਟਹਿਲਦੇ ਮਾਧੋ ਦਾਸ ਦੇ ਆਸ਼ਰਮ ਵਲ ਜਾ ਨਿਕਲੇ। ਮਾਧੋ ਦਾਸ ਉਸ ਸਮੇਂ ਆਸ਼ਰਮ ਵਿਚ ਨਹੀਂ ਸੀ। ਗੁਰੂ ਜੀ ਉਸ ਦੇ ਪਲੰਘ ਪੁਰ ਬੈਠ ਗਏ। ਮਾਧੋ ਦਾਸ ਦੇ ਚੇਲੇ ਇਹ ਵੇਖ ਕੇ ਬੜੇ ਹੈਰਾਨ ਹੋਏ ਕਿ ਕੋਈ ਬੰਦਾ ਆਸ਼ਰਮ ਦੇ ਨੇੜੇ ਆਉਣ ਦਾ ਹੀਆ ਨਹੀਂ ਕਰਦਾ, ਇਹ ਕੌਣ ਹਨ ਜੋ ਉਸ ਦੇ ਪਲੰਘ ਉੱਤੇ ਆ ਬਿਰਾਜੇ ਹਨ। ਗੁਰੂ ਜੀ ਨੇ ਮਾਧੋ ਦਾਸ ਦੇ ਚੇਲਿਆਂ ਨੂੰ ਭੋਜਨ ਛਕਾਉਣ ਲਈ ਆਖਿਆ ਪਰ ਉਨ੍ਹਾਂ ਨੇ ਨਾਂਹ ਕਰ ਦਿੱਤੀ। ਤਦ ਗੁਰੂ ਜੀ ਨੇ ਆਪਣੇ ਨਾਲ ਆਏ ਸਿੱਖਾਂ ਨੂੰ ਮਾਸ ਰਿੰਨ੍ਹਣ ਦੀ ਆਗਿਆ ਕੀਤੀ। ਚੇਲੇ ਮਾਧੋ ਦਾਸ ਵਲ ਦੌੜੇ। ਆਸ਼ਰਮ ਵਿਚ ਮਾਸ ਖਾਣ ਦੀ ਮਨਾਹੀ ਸੀ। ਮਾਧੋ ਦਾਸ ਨੇ ਸੁਣਿਆ ਤਾਂ ਅੱਗ-ਭਬੂਕਾ ਹੋ ਕੇ ਆਸ਼ਰਮ ਵੱਲ ਆਇਆ।

ਆਸ਼ਰਮ ਵਿਚ ਪਹੁੰਚ ਕੇ ਜਦੋਂ ਉਸ ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤੇਜੱਸਵੀ ਚਿਹਰੇ ਅਤੇ ਨੂਰਾਨੀ ਮਸਤਕ ਵੱਲ ਵੇਖਿਆ ਤਾਂ ਉਸ ਦਾ ਗ਼ੁੱਸਾ ਆਪ ਤੋਂ ਆਪ ਝੱਗ ਵਾਂਗ ਬਹਿ ਗਿਆ। ਉਸ ਨੂੰ ਆਪਣੇ ਯੋਗ-ਬਲ ਦੁਆਰਾ ਅਹਿਸਾਸ ਹੋ ਗਿਆ ਕਿ ਇਹ ਤਾਂ ਰੱਬੀ ਅਵਤਾਰ ਹਨ। ਨਿਮਰ-ਭਾਵ ਨਾਲ ਪੁੱਛਣ ਲੱਗਾ, "ਆਪ ਕੌਣ ਹੋ ?"

ਸਤਿਗੁਰਾਂ ਨੇ ਫ਼ੁਰਮਾਇਆ, "ਅਸੀਂ ਉਹ ਹਾਂ ਜਿਨ੍ਹਾਂ ਨੂੰ ਤੂੰ ਜਾਣਦਾ ਹੈਂ। ਆਪਣੇ ਅੰਤਰ-ਮਨ ਨਾਲ ਸੋਚ।"

ਮਾਧੋ ਦਾਸ ਰਤਾ ਸੋਚ ਕੇ ਬੋਲਿਆ, "ਆਪ ਗੁਰੂ ਗੋਬਿੰਦ ਸਿੰਘ ਹੋ ?"

ਗੁਰੂ ਜੀ ਬੋਲੇ, "ਹਾਂ।"

ਮਾਧੋ ਦਾਸ ਨੇ ਪੁੱਛਿਆ, "ਆਪ ਕਿਸ ਲਈ ਇਥੇ ਪਧਾਰੇ ਹੋ ?"

ਸਤਿਗੁਰਾਂ ਨੇ ਉੱਤਰ ਦਿੱਤਾ, "ਤੈਨੂੰ ਆਪਣਾ ਸਿੱਖ ਬਣਾਉਣ ਲਈ ਆਏ ਹਾਂ।"

ਬੈਰਾਗੀ ਬੋਲਿਆ, "ਮੈਂ ਆਪ ਨੂੰ ਆਪਣਾ ਸਰਬਸ ਅਰਪਣ ਕਰਦਾ ਹਾਂ ਤੇ ਆਪ ਦਾ ਬੰਦਾ ਹਾਂ।"

ਏਨੀ ਕੁ ਵਾਰਤਾਲਾਪ ਨਾਲ ਹੀ ਗੁਰੂ ਜੀ ਨੇ ਬੰਦੇ ਦੇ ਅੰਦਰ ਲੁਕੀ ਹੋਈ ਸ਼ਕਤੀ ਨੂੰ ਪਛਾਣ ਲਿਆ ਸੀ। ਇਸ ਲਈ ਛੇਤੀ ਹੀ ਆਪ ਨੇ ਬੰਦੇ ਨੂੰ ਅੰਮ੍ਰਿਤ ਪਾਨ ਕਰਵਾਇਆ ਅਤੇ ਬੰਦਾ ਪੂਰਨ ਸਿੰਘ ਬਣ ਗਿਆ। ਸਿੰਘ ਸੱਜਣ ਮਗਰੋਂ ਉਸ ਦਾ ਨਾਂ ਗੁਰਬਖ਼ਸ਼ ਸਿੰਘ ਰੱਖਿਆ ਗਿਆ, ਪਰ ਸਿੱਖਾਂ ਵਿਚ ਉਹ ਬੰਦਾ ਸਿੰਘ ਕਹਿ ਕੇ ਬੁਲਾਇਆ ਜਾਣ ਲੱਗਾ।

ਇਹ ਸਾਰੀ ਵਾਰਤਾਲਾਪ ਸੁਣਾ ਕੇ ਸਿੰਘ ਬੋਲੇ, "ਬਾਬਾ ਬੰਦਾ ਸਿੰਘ ਸਾਥੋਂ ਪਹਿਲਾਂ ਪੰਜਾਬ ਲਈ ਚਲ ਚੁੱਕਾ ਸੀ। ਹੁਣ ਤਕ ਉਹ ਇਥੇ ਪਹੁੰਚ ਚੁਕਾ ਹੋਵੇਗਾ। ਉਸ ਨੂੰ ਗੁਰੂ ਜੀ ਵਲੋਂ ਆਦੇਸ਼ ਮਿਲਿਆ ਸੀ ਕਿ ਪੰਜਾਬ ਵਿਚ ਰਹਿ ਰਹੇ ਉੱਘੇ ਸਿੰਘਾਂ ਨੂੰ ਸੁਨੇਹੇ ਭੇਜ ਕੇ ਇਕ ਝੰਡੇ ਥੱਲੇ ਇਕੱਠਾ ਕਰਨ। ਆਪ ਵਲ ਵੀ ਸੁਨੇਹਾ ਆਉਣ ਵਾਲਾ ਹੋਵੇਗਾ।

ਬਾਬਾ ਦੀਪ ਸਿੰਘ ਜੀ ਸਿੰਘਾਂ ਪਾਸੋਂ ਨੰਦੇੜ ਵਿਖੇ ਘਟੀਆਂ ਘਟਨਾਵਾਂ ਸੁਣ ਕੇ ਵਿਚਾਰ-ਮਗਨ ਹੋ ਰਹੇ ਸਨ। ਵਜ਼ੀਰ ਖ਼ਾਂ ਵਲੋਂ ਪਠਾਣਾਂ ਦੁਆਰਾ ਸਤਿਗੁਰਾਂ 'ਤੇ ਵਾਰ ਕਰਨ ਅਤੇ ਦਸਮੇਸ਼ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਦੀਆਂ ਗੱਲਾਂ ਸੁਣ ਕੇ ਉਨ੍ਹਾਂ ਦੇ ਅੰਦਰ ਜ਼ਾਲਮ ਮੁਗ਼ਲ ਹਾਕਮਾਂ ਦੇ ਵਿਰੁੱਧ ਅੰਤਾਂ ਦਾ ਰੋਹ ਜਾਗ ਪਿਆ। ਆਪ ਦਮਦਮਾ ਸਾਹਿਬ ਦੇ ਸ਼ਾਂਤ ਜੀਵਨ ਨੂੰ ਤਿਆਗ ਕੇ ਰਣਭੂਮੀ ਵਿਚ ਤੇਗ਼ ਵਾਹੁਣ ਲਈ ਤਤਪਰ ਹੋਣ ਲੱਗੇ। ਸਿੰਘਾਂ ਨੂੰ ਆਖਿਆ, "ਅਸੀਂ ਬਾਬਾ ਬੰਦਾ ਸਿੰਘ ਦੇ ਸੁਨੇਹੇ ਦੀ ਉਡੀਕ ਨਹੀਂ ਕਰਨੀ। ਅਸੀਂ ਪਹਿਲੇ ਹੀ ਉਨ੍ਹਾਂ ਨੂੰ ਜਾ ਮਿਲਣ ਲਈ ਕੂਚ ਕਰ ਦਿਆਂਗੇ।"

ਇਹ ਸੰਨ ੧੭੦੮ ਈ: ਦੀ ਘਟਨਾ ਹੈ।

ਬਾਬਾ ਬੰਦਾ ਸਿੰਘ ਬਹਾਦਰ ਪੰਜਾਬ ਪਹੁੰਚ ਚੁੱਕਾ ਸੀ। ਉਸ ਦੇ ਸੱਦੇ 'ਤੇ ਸਿੱਖ ਸੂਰਮੇ ਛੋਟੀਆਂ-ਛੋਟੀਆਂ ਵਹੀਰਾਂ ਵਿਚ ਉਸ ਕੋਲ ਪਹੁੰਚਣ ਲੱਗੇ।

ਬਾਬਾ ਦੀਪ ਸਿੰਘ ਜੀ ਨੇ ਆਪਣੇ ਇਲਾਕੇ ਦੇ ਸਿੱਖਾਂ ਨੂੰ ਸੁਨੇਹੇ ਭੇਜ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਤੋਂ ਜਾਣੂੰ ਕਰਾਇਆ ਤੇ ਦਮਦਮਾ ਸਾਹਿਬ ਪੁੱਜਣ ਲਈ ਪ੍ਰੇਰਿਆ। ਕੁਝ ਦਿਨਾਂ ਵਿਚ ਹੀ ਹਜ਼ਾਰਾਂ ਸਿੱਖ ਦਮਦਮਾ ਸਾਹਿਬ ਇਕੱਠੇ ਹੋ ਗਏ। ਕਈ ਸੂਰਮੇ ਘੋੜੇ ਲੈ ਕੇ ਆਏ। ਸੰਗਤਾਂ ਸ਼ਸਤਰ ਭੇਟਾ ਕਰਨ ਲਈ ਲਿਆਉਣ ਲੱਗੀਆਂ। ਥੋੜ੍ਹੇ ਜਿਹੇ ਸਮੇਂ ਵਿਚ ਹੀ ਸ਼ਸਤਰਾਂ ਦਾ ਢੇਰ ਲੱਗ ਗਿਆ।

ਤਦ ਬਾਬਾ ਦੀਪ ਸਿੰਘ ਜੀ ਨੇ ਸਿੱਖਾਂ ਨੂੰ ਵੰਗਾਰ ਕੇ ਆਖਿਆ, "ਜਿਹੜੇ ਸਿੰਘ ਸੂਰਮੇ ਬਾਬਾ ਬੰਦਾ ਸਿੰਘ ਦੀਆਂ ਫ਼ੌਜਾਂ ਨਾਲ ਮਿਲ ਕੇ ਸਿੱਖ ਪੰਥ ਲਈ ਲੜਨਾ ਚਾਹੁੰਦੇ ਹਨ, ਉਹ ਮੈਦਾਨ ਵਿਚ ਨਿਤਰਨ।"

ਕਈ ਸੈਂਕੜੇ ਸਿੱਖ ਗਭਰੂ ਉਸੇ ਵੇਲੇ ਅੱਗੇ ਆਏ। ਉਨ੍ਹਾਂ ਵਿਚ ਅੰਤਾਂ ਦਾ ਜੋਸ਼ ਸੀ। ਇਸ ਜੋਸ਼ ਵਿਚ ਉਸ ਸਮੇਂ ਰੋਹ ਵੀ ਸ਼ਾਮਲ ਹੋ ਗਿਆ ਜਦੋਂ ਬਾਬਾ ਜੀ ਨੇ ਸੂਬਾ ਸਰਹਿੰਦ ਵਜ਼ੀਰ ਖ਼ਾਂ ਵਲੋਂ ਪਠਾਣਾਂ ਦੁਆਰਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉੱਤੇ ਕਰਾਏ ਹਮਲੇ ਦੀ ਵਾਰਤਾ ਸੁਣਾਈ। ਸਿੰਘ ਸੂਰਮੇ ਮੁਗ਼ਲਾਂ ਨੂੰ ਰਣ-ਭੂਮੀ ਵਿਚ ਲਲਕਾਰਨ ਲਈ ਕਾਹਲੇ ਪੈਣ ਲੱਗੇ।

ਬਾਬਾ ਦੀਪ ਸਿੰਘ ਜੀ ਨੇ ਕਈ ਗੱਡਿਆਂ ਦਾ ਪ੍ਰਬੰਧ ਕੀਤਾ। ਕਾਫ਼ੀ ਸਾਰੇ ਸਿੰਘਾਂ ਪਾਸ ਘੋੜੇ ਸਨ। ਬਾਬਾ ਜੀ ਨੇ ਸਾਥੀਆਂ ਸਮੇਤ ਤੁਰਨ ਦੀਆਂ ਤਿਆਰੀਆਂ ਕਰ ਲਈਆਂ।

ਆਪ ਨੇ ਦਮਦਮਾ ਸਾਹਿਬ ਗੁਰਦੁਆਰੇ ਦੀ ਸੇਵਾ ਭਾਈ ਨੱਥਾ ਸਿੰਘ ਨੂੰ ਸੌਂਪੀ। ਉਨ੍ਹਾਂ ਦੇ ਨਾਲ ਸੌ ਕੁ ਸੇਵਕ ਪਿੱਛੇ ਰਹੇ। ਬਾਬਾ ਜੀ ਨੇਂ ਉਨ੍ਹਾਂ ਨੂੰ ਗੁਰਬਾਣੀ ਦੇ ਪ੍ਰਚਾਰ ਅਤੇ ਆਈਆਂ ਗਈਆਂ ਸੰਗਤਾਂ ਦੀ ਸੇਵਾ ਦੀ ਤਾਕੀਦ ਕੀਤੀ ਅਤੇ ਆਪ ਜ਼ਾਲਮਾਂ ਦਾ ਅੰਤ ਤੇ ਦੇਸ਼ ਦਾ ਉਧਾਰ ਕਰਨ ਲਈ ਮੈਦਾਨ ਵਿਚ ਕੁੱਦ ਪਏ।

ਦਮਦਮਾ ਸਾਹਿਬ ਤੋਂ ਚੱਲਣ ਮਗਰੋਂ ਜਿਉਂ ਜਿਉਂ ਆਪ ਅੱਗੇ ਵੱਧਦੇ ਗਏ, ਰਸਤੇ ਵਿਚ ਅਣਗਿਣਤ ਹੋਰ ਸਿੱਖ ਵੀ ਉਨ੍ਹਾਂ ਦੇ ਨਾਲ ਸ਼ਾਮਲ ਹੁੰਦੇ ਗਏ। ਇਸ ਤਰ੍ਹਾਂ ਆਪ ਨਾਲ ਇਕ ਤਕੜਾ ਦਲ ਤਿਆਰ ਹੋ ਗਿਆ। ਜਿਸ ਸਮੇਂ ਆਪ ਬਾਬਾ ਬੰਦਾ ਸਿੰਘ ਨੂੰ ਜਾ ਕੇ ਮਿਲੇ, ਉਸ ਵੇਲੇ ਆਪ ਦੇ ਦਲ ਵਿਚ ਹਜ਼ਾਰਾਂ ਸਿੱਖ ਰਲ ਚੁੱਕੇ ਸਨ, ਜਿਨ੍ਹਾਂ ਵਿਚੋਂ ਚਾਰ ਸੌ ਦੇ ਕਰੀਬ ਘੋੜ-ਸਵਾਰ ਵੀ ਸਨ।

ਸਿੱਖ ਪੰਥ ਵਿਚ ਬਾਬਾ ਦੀਪ ਸਿੰਘ ਜੀ ਬੜੀ ਉੱਚੀ ਸ਼ਖ਼ਸੀਅਤ ਮੰਨੇ ਜਾਂਦੇ ਸਨ। ਉਨ੍ਹਾਂ ਦੇ ਬੰਦਾ ਸਿੰਘ ਨਾਲ ਜਾਂ ਮਿਲਣ ਦਾ ਬੜਾ ਪ੍ਰੇਰਕ ਪ੍ਰਭਾਵ ਪਿਆ। ਜਿਉਂ ਜਿਉਂ ਦੂਰ ਦੂਰ ਦੇ ਸਿੰਘਾਂ ਨੇ ਸੁਣਿਆ ਕਿ ਬਾਬਾ ਦੀਪ ਸਿੰਘ ਜੀ ਬੰਦਾ ਸਿੰਘ ਦੀ ਸਹਾਇਤਾ ਲਈ ਅੱਪੜ ਗਏ ਹਨ, ਤਾਂ ਵੱਡੀ ਸੰਖਿਆ ਵਿਚ ਸੂਰਬੀਰ ਯੋਧੇ ਵਹੀਰਾਂ ਘੱਤ ਕੇ ਬਾਬਾ ਬੰਦਾ ਸਿੰਘ ਜੀ ਕਮਾਨ ਹੇਠ ਜੁੜਦੇ ਗਏ। ਇਨ੍ਹਾਂ ਵਿਚ ਭਾਈ ਭਗਤੂ ਦੇ ਬੰਸ ਵਿਚੋਂ ਭਾਈ ਫ਼ਤਹਿ ਸਿੰਘ, ਭਾਈ ਰੂਪਾ ਦੇ ਖ਼ਾਨਦਾਨ ਵਿਚੋਂ ਭਾਈ ਕਰਮ ਸਿੰਘ ਤੇ ਭਾਈ ਧਰਮ ਸਿੰਘ, ਨਗਾਹੀਆ ਸਿੰਘ ਅਤੇ ਚੂਹੜ ਸਿੰਘ ਪਹਿਲੇ ਸਿੱਖ ਸਨ ਜਿਹੜੇ ਆਪਣੇ ਆਪਣੇ ਆਦਮੀਆਂ ਨਾਲ ਆ ਕੇ ਬੰਦਾ ਸਿੰਘ ਨਾਲ ਮਿਲੇ ਸਨ। ਇਨ੍ਹਾਂ ਤੋਂ ਬਾਅਦ ਅਲੀ ਸਿੰਘ, ਮਾਲੀ ਸਿੰਘ, ਸਲੇਦੀ ਆਦਿ ਸਿੱਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਆਦਰਸ਼ਾਂ ਦੀ ਪੂਰਤੀ ਲਈ ਬੰਦਾ ਸਿੰਘ ਦੀ ਅਗਵਾਈ ਵਿਚ ਮੁਗ਼ਲਾਂ ਦੇ ਵਿਰੁੱਧ ਲੜਨ ਲਈ ਆਪਣੇ ਆਪ ਨੂੰ ਪੇਸ਼ ਕੀਤਾ। ਫੂਲਕੀਆਂ ਬੰਸ ਦੇ ਚੌਧਰੀ ਰਾਮ ਸਿੰਘ ਨੇ ਬਹੁਤ ਸਾਰੇ ਆਦਮੀ ਅਤੇ ਬਹੁਤ ਸਾਰਾ ਧਨ ਬੰਦਾ ਸਿੰਘ ਜੀ ਸੇਵਾ ਵਿਚ ਭੇਜ ਦਿੱਤਾ। ਥੋੜ੍ਹੇ ਹੀ ਸਮੇਂ ਵਿਚ ਪੰਜਾਬ ਦੇ ਸਾਰੇ ਜੱਟ ਅਤੇ ਸਿੱਖ ਬੰਦਾ ਸਿੰਘ ਦੇ ਝੰਡੇ ਹੇਠ ਇਕੱਠੇ ਹੋ ਗਏ ਅਤੇ ਗੁਰੂ ਜੀ ਦੇ ਦੁਸ਼ਮਣਾਂ ਅਤੇ ਸਿੱਖਾਂ ਉੱਤੇ ਅਤਿਆਚਾਰ ਕਰਨ ਵਾਲੇ ਮੁਗ਼ਲਾਂ ਕੋਲੋਂ ਬਦਲਾ ਲੈਣ ਲਈ ਤਤਪਰ ਹੋ ਗਏ।

ਬਾਬਾ ਦੀਪ ਸਿੰਘ ਜੀ ਦੇ ਬੰਦਾ ਸਿੰਘ ਨਾਲ ਮਿਲਣ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਨੇ ਸੋਨੀਪਤ ਤੇ ਹਮਲਾ ਕਰ ਦਿੱਤਾ। ਉਥੋਂ ਦਾ ਮੁਗ਼ਲ ਫ਼ੌਜਦਾਰ ਬੜਾ ਕਾਇਰ ਤੇ ਕਮਜ਼ੋਰ ਸੀ। ਉਹ ਬਾਬਾ ਬੰਦਾ ਸਿੰਘ ਦੇ ਹੌਂਸਲੇ ਤੇ ਬਹਾਦਰੀ ਤੋਂ ਐਨਾ ਘਬ਼ਰਾ ਗਿਆ ਕਿ ਚੰਗੀ ਤਰ੍ਹਾਂ ਮੁਕਾਬਲੇ ਦੀ ਤਿਆਰੀ ਵੀ ਨਾ ਕਰ ਸਕਿਆ। ਨਤੀਜਾ ਇਹ ਹੋਇਆ ਕਿ ਖ਼ਾਲਸਾ ਫ਼ੌਜ ਨੇ ਉਸ ਨੂੰ ਸੌਖਿਆਂ ਹੀ ਹਰਾ ਦਿੱਤਾ। ਸੋਨੀਪਤ ਤੋਂ ਸਿੱਖਾਂ ਨੂੰ ਬਹੁਤ ਸਾਰਾ ਧਨ-ਮਾਲ ਹੱਥ ਲੱਗਾ।

## ਸਰਕਾਰੀ ਖ਼ਜ਼ਾਨਾ ਲੁੱਟਣਾ

ਸੋਨੀਪਤ ਦੀ ਜਿੱਤ ਮਗਰੋਂ ਬਾਬਾ ਬੰਦਾ ਸਿੰਘ ਦੀ ਬਹਾਦਰੀ ਦੇ ਬੜੇ ਚਰਚੇ ਹੋਣ ਲੱਗੇ ਅਤੇ ਉਸ ਦੇ ਨਾਂ ਨਾਲ 'ਬਹਾਦਰ' ਸ਼ਬਦ ਜੁੜ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਸੋਨੀਪਤ ਤੋਂ ਸਮਾਣਾ ਵੱਲ ਚੱਲਿਆ। ਜਿਸ ਸਮੇਂ ਉਹ ਕੈਥਲ ਦੇ ਨੇੜੇ ਪਹੁੰਚਾ ਤਾਂ ਉਸ ਨੂੰ ਸਮਾਚਾਰ ਮਿਲਿਆ ਕਿ ਮੁਗ਼ਲ ਫ਼ੌਜੀਆਂ ਦਾ ਇਕ ਦਸਤਾ ਸਰਕਾਰੀ ਖ਼ਜ਼ਾਨੇ ਸਹਿਤ ਭੂਣਾ ਗਿਰਾਂ ਵਿਖੇ ਠਹਿਰਿਆ ਹੋਇਆ ਹੈ। ਇਹ ਖ਼ਜ਼ਾਨਾ ਸਾਲਾਨਾ ਕਰ ਇਕੱਠਾ ਕਰ ਕੇ ਦਿੱਲੀ ਲਿਜਾਇਆ ਜਾ ਰਿਹਾ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਮੌਕੇ ਨੂੰ ਸੁਨਹਿਰੀ ਅਵਸਰ ਜਾਣ ਕੇ ਆਪਣੀ ਸੈਨਾ ਦਾ ਮੂੰਹ ਭੂਣਾ ਪਿੰਡ ਵੱਲ ਮੋੜ ਲਿਆ ਅਤੇ ਅਚਾਨਕ ਮੁਗ਼ਲ ਫ਼ੌਜੀ ਦਸਤੇ ਉੱਤੇ ਹਮਲਾ ਕਰ ਕੇ ਸਾਰਾ ਖ਼ਜ਼ਾਨਾ ਖੋਹ ਲਿਆ ਤੇ ਆਪਣੇ ਸਾਥੀਆਂ ਵਿਚ ਵੰਡ ਦਿੱਤਾ।

## ਸਮਾਣਾ ਉੱਤੇ ਹਮਲਾ

ਇਸ ਸਮੇਂ ਬਾਬਾ ਦੀਪ ਸਿੰਘ ਜੀ ਬਾਬਾ ਬੰਦਾ ਸਿੰਘ ਨਾਲ ਜਾ ਮਿਲੇ ਸਨ। ਸ਼ਾਹੀ ਖ਼ਜ਼ਾਨੇ ਦੀ ਲੁੱਟ ਦਾ ਸਮਾਚਾਰ ਸੁਣ ਕੇ ਕੈਥਲ ਦਾ ਹਿੰਦੂ ਹਾਕਮ ਸਾਵਧਾਨ ਹੋ ਗਿਆ ਸੀ। ਆਪਣੇ ਨਗਰ ਨੂੰ ਬਚਾਉਣ ਲਈ ਉਹ ਸੈਨਾ ਲੈ ਕੇ ਬਾਬਾ ਬੰਦਾ ਸਿੰਘ ਦੇ ਸਾਹਮਣੇ ਆਇਆ ਪਰ ਉਸ ਨੂੰ ਬੁਰੀ ਤਰ੍ਹਾਂ ਹਾਰ ਦਾ ਮੂੰਹ ਦੇਖਣਾ ਪਿਆ। ਉਸ ਨੇ ਬਹੁਤ ਸਾਰਾ ਧਨ ਤੇ ਆਪਣੇ ਸਾਰੇ ਘੋੜੇ ਬਾਬਾ ਬੰਦਾ ਸਿੰਘ ਨੂੰ ਭੇਟਾ ਕਰ ਕੇ ਮੁਸ਼ਕਲ ਨਾਲ ਆਪਣੀ ਜਾਨ ਬਚਾਈ, ਨਹੀਂ ਤਾਂ ਸਿੰਘਾਂ ਹੱਥੋਂ ਮਾਰਿਆ ਜਾਂਦਾ।

ਸਮਾਣਾ ਦੀ ਲੜਾਈ ਵਿਚ ਪਹਿਲੀ ਵਾਰ ਬਾਬਾ ਦੀਪ ਸਿੰਘ ਜੀ ਸ਼ਾਮਲ ਹੋਏ। ਇਹ ਹਮਲਾ ੨੬ ਨਵੰਬਰ, ੧੭੦੯ ਈ: ਨੂੰ ਕੀਤਾ ਗਿਆ ਸੀ। ਸਮਾਣਾ ਵਿਖੇ ਉਸ ਜਲਾਲੁਦੀਨ ਜੱਲਾਦ ਦਾ ਘਰ ਸੀ, ਜਿਸ ਨੇ ਦਿੱਲੀ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਸ਼ਹੀਦ ਕੀਤਾ ਸੀ। ਸਮਾਣਾ ਦੇ ਮੁਗ਼ਲ ਫ਼ੌਜਦਾਰ ਨੂੰ ਆਪਣੀ ਤਾਕਤ ਦਾ ਬੜਾ ਹੰਕਾਰ ਸੀ, ਇਸ ਕਰਕੇ ਉਸ ਨੇ ਸਮਾਣਾ ਦੀ ਰੱਖਿਆ ਦਾ ਕੋਈ ਵਿਸ਼ੇਸ਼ ਪ੍ਰਬੰਧ ਨਹੀਂ ਕੀਤਾ ਸੀ। ਸਿੱਖਾਂ ਨੂੰ ਇਸ ਨਗਰ ਨਾਲ ਬੜੀ ਘ੍ਰਿਣਾ ਸੀ। ਉਨ੍ਹਾਂ ਦੇ ਜੋਸ਼ ਨਾਲ ਭਰੇ ਹਮਲੇ ਦੇ ਸਾਹਮਣੇ ਮੁਗ਼ਲ ਸਿਪਾਹੀ ਠਹਿਰ ਨਾ ਸਕੇ। ਸਿੰਘਾਂ ਨੇ ਸਾਰਾ ਨਗਰ ਬਰਬਾਦ ਕਰ ਦਿੱਤਾ। ਉਨ੍ਹਾਂ ਦੇ ਹੱਥ ਬਹੁਤ ਸਾਰਾ ਧਨ ਲੱਗਾ। ਮੁਗ਼ਲ ਫ਼ੌਜ ਦੇ ਦਸ ਹਜ਼ਾਰ ਤੋਂ ਵੱਧ ਬੰਦੇ ਮਾਰੇ ਗਏ।

# ਕਪੂਰੀ ਤੇ ਹਮਲਾ

ਸਮਾਣਾ ਨੂੰ ਬਰਬਾਦ ਕਰਨ ਤੋਂ ਮਗਰੋਂ ਖ਼ਾਲਸਾ ਫ਼ੌਜ ਘੁੜਨਾਮ, ਠਸਕਾ, ਸ਼ਾਹਾਬਾਦ, ਕੁੰਜਪੁਰਾ ਤੇ ਮਸਤਫ਼ਾਬਾਦ ਨੂੰ ਰੌਂਦਦੀ ਹੋਈ ਕਪੂਰੀ ਪਹੁੰਚ ਗਈ। ਕਪੂਰੀ ਦਾ ਸ਼ਾਸਕ ਕਾਦਮ-ਉਦ-ਦੀਨ ਬੜਾ ਵਿਭਚਾਰੀ ਸੀ। ਉਸ ਨੇ ਅਨੇਕ ਮੁਟਿਆਰਾਂ ਦੀ ਅਸਮਤ ਬਰਬਾਦ ਕੀਤੀ ਸੀ। ਇਸ ਲਈ ਬਾਬਾ ਬੰਦਾ ਸਿੰਘ ਬਹਾਦਰ ਤੇ ਬਾਬਾ ਦੀਪ ਸਿੰਘ ਨੇ ਉਸ ਨੂੰ ਉਸ ਦੇ ਕੁਕਰਮਾਂ ਦੀ ਸਜ਼ਾ ਦੇਣ ਲਈ ਕਪੂਰ ਉੱਤੇ ਜ਼ੋਰਦਾਰ ਹਮਲਾ ਕੀਤਾ ਗਿਆ। ਹਾਕਮ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਤੇ ਉਸ ਦੇ ਸਾਰੇ ਕਿਲ੍ਹਿਆਂ ਨੂੰ ਅੱਗ ਲਾ ਦਿੱਤੀ ਗਈ।

# ਸਢੌਰੇ ਤੇ ਚੜ੍ਹਾਈ

ਹੁਣ ਖ਼ਾਲਸਾ ਫ਼ੌਜ ਸਢੌਰੇ ਵੱਲ ਚੱਲੀ। ਸਢੌਰੇ ਦਾ ਹਾਕਮ ਉਸਮਾਨ ਖ਼ਾਂ ਹਿੰਦੂਆਂ ਸਿੱਖਾਂ ਨਾਲ ਬੜਾ ਦੁਰ-ਵਿਹਾਰ ਕਰਦਾ ਸੀ। ਉਸ ਨੇ ਉਨ੍ਹਾਂ ਦਾ ਜੀਊਣਾ ਮੁਸ਼ਕਲ ਕੀਤਾ ਹੋਇਆ ਸੀ। ਉਨ੍ਹਾਂ ਨੂੰ ਮੁਰਦੇ ਸਾੜਨ ਦੀ ਵੀ ਇਜਾਜ਼ਤ ਨਹੀਂ ਸੀ। ਉਸ ਨੇ ਪੀਰ ਬੁੱਧੂ ਸ਼ਾਹ ਨੂੰ, ਜਿਸ ਦੀ ਹਿੰਦੂ, ਸਿੱਖ, ਮੁਸਲਮਾਨ ਸਾਰੇ ਧਰਮਾਂ ਦੇ ਲੋਕ ਇੱਜ਼ਤ ਕਰਦੇ ਸਨ, ਇਸ ਲਈ ਤਸੀਹੇ ਦੇ ਕੇ ਮਾਰ ਦਿੱਤਾ ਸੀ ਕਿਉਂਕਿ ਪੀਰ ਹੁਰੀਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਰਧਾਲੂ ਸਨ ਤੇ ਉਨ੍ਹਾਂ ਨੇ ਗੁਰੂ ਜੀ ਦੀ ਭੰਗਾਣੀ ਦੇ ਯੁੱਧ ਵਿਚ ਸਹਾਇਤਾ ਕੀਤੀ ਸੀ। ਇਲਾਕੇ ਦੇ ਸਿੱਖਾਂ ਨੂੰ ਉਸਮਾਨ ਖ਼ਾਂ ਦੇ ਵਿਰੁੱਧ ਸਖ਼ਤ ਨਫ਼ਰਤ ਤੇ ਗ਼ੁੱਸਾ ਸੀ। ਜਦੋਂ ਉਨ੍ਹਾਂ ਨੇ ਸੁਣਿਆ ਕਿ ਬਾਬਾ ਬੰਦਾ ਸਿੰਘ ਬਹਾਦਰ ਤੇ ਬਾਬਾ ਦੀਪ ਸਿੰਘ ਸਢੌਰੇ 'ਤੇ ਹਮਲਾ ਕਰਨ ਆ ਰਹੇ ਹਨ ਤਾਂ ਉਹ ਹਜ਼ਾਰਾਂ ਦੀ ਗਿਣਤੀ ਵਿਚ ਉਨ੍ਹਾਂ ਦੀ ਸੈਨਾ ਦੇ ਨਾਲ ਆ ਮਿਲੇ।

ਬਾਬਾ ਬੰਦਾ ਸਿੰਘ ਨੇ ਸਢੌਰੇ ਪਹੁੰਚਦਿਆਂ ਹੀ ਸਾਰੇ ਨਗਰ ਨੂੰ ਘੇਰੇ ਵਿਚ ਲੈ ਲਿਆ। ਉਸਮਾਨ ਖ਼ਾਂ ਕੋਲ ਵੀ ਤਕੜੀ ਫ਼ੌਜ ਸੀ। ਉਸ ਨੇ ਡਟ ਕੇ ਟਾਕਰਾ ਕਰਨ ਦੀ ਕੋਸ਼ਿਸ਼ ਕੀਤੀ। ਬੜਾ ਘਮਸਾਨ ਦਾ ਰਣ ਪਿਆ। ਪਰ ਮੁਗ਼ਲ ਫ਼ੌਜ ਜੋਸ਼ ਤੇ ਗ਼ੁੱਸੇ ਵਿਚ ਭਰੇ ਖ਼ਾਲਸਾ ਯੋਧਿਆਂ ਸਾਹਮਣੇ ਨਾ

ਠਹਿਰ ਸਕੀ। ਉਸਮਾਨ ਖ਼ਾਂ ਨੂੰ ਲੱਕ-ਤੋੜਵੀਂ ਹਾਰ ਹੋਈ। ਇਲਾਕੇ ਦੇ ਜੱਟਾਂ ਨੇ ਨਗਰ ਨੂੰ ਖ਼ੂਬ ਲੁੱਟਿਆ। ਵੱਡੀ ਗਿਣਤੀ ਵਿਚ ਮੁਸਲਮਾਨਾਂ ਨੇ ਜਾਨਾਂ ਬਚਾਉਣ ਲਈ ਪੀਰ ਬੁੱਧੂ ਸ਼ਾਹ ਦੀ ਹਵੇਲੀ ਵਿਚ ਸ਼ਰਨ ਲਈ। ਪਰ ਜੱਟ ਬੜੇ ਗੁੱਸੇ ਵਿਚ ਸਨ। ਉਹ ਅਪਣੇਂ ਉਪਰ ਹੋਏ ਜ਼ੁਲਮਾਂ ਦਾ ਬਦਲਾ ਲੈਣ ਲਈ ਤੁਲ ਗਏ।

# ਲੋਹਗੜ੍ਹ ਦਾ ਕਿਲ੍ਹਾ

ਸਢੌਰ ਦੀ ਜਿੱਤ ਤੋਂ ਮਗਰੋਂ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਸਾਥੀ ਮੁਖ਼ਲਿਸਪੁਰ ਵੱਲ ਵਧੇ। ਉਥੇ ਕੋਈ ਵਧੇਰੇ ਮੁਕਾਬਲਾ ਨਹੀਂ ਹੋਇਆ। ਸੌਖੇ ਹੀ ਨਗਰ ਉੱਤੇ ਅਧਿਕਾਰ ਹੋ ਗਿਆ। ਮੁਖ਼ਲਿਸਪੁਰ ਦੇ ਕਿਲ੍ਹੇ 'ਤੇ ਕਬਜ਼ਾ ਕਰਨ ਮਗਰੋਂ ਸਿੰਘਾਂ ਨੇ ਉਸ ਦੀ ਲੋੜੀਂਦੀ ਮੁਰੰਮਤ ਕਰਵਾਈ ਤੇ ਮਜ਼ਬੂਤ ਬਣਾਇਆ। ਉਨ੍ਹਾਂ ਨੇ ਕਿਲ੍ਹੇ ਦਾ ਨਾਂ ਲੋਹਗੜ੍ਹ ਰੱਖ ਦਿੱਤਾ।

# ਸਰਹਿੰਦ ਦੀ ਫ਼ਤਹਿ

ਬਾਬਾ ਬੰਦਾ ਸਿੰਘ ਅਤੇ ਉਸ ਦੇ ਸਾਥੀ ਸਿੰਘਾਂ ਦਾ ਸਭ ਤੋਂ ਵੱਡਾ ਮਾਅਰਕਾ ਸਰਹਿੰਦ ਦੀ ਫ਼ਤਹਿ ਸੀ।

ਇਸ ਵੇਲੇ ਬਾਬਾ ਬੰਦਾ ਸਿੰਘ ਦੀ ਸੈਨਾ ਵਿਚ ਤਿੰਨ ਤਰ੍ਹਾਂ ਦੇ ਲੋਕ ਸਨ :

## ੧. ਸੱਚੇ ਅਤੇ ਨਿਰਸੁਆਰਥ ਸਿੱਖ

ਬਾਬਾ ਬੰਦਾ ਸਿੰਘ ਦੀ ਸੈਨਾ ਵਿਚ ਸਭ ਤੋਂ ਉੱਤਲੀ ਸ਼੍ਰੇਣੀ ਉਨ੍ਹਾਂ ਸਿੱਖਾਂ ਦੀ ਸੀ ਜਿਹੜੇ ਸੱਚੇ ਅਤੇ ਨਿਰਸੁਆਰਥ ਗੁਰਸਿੱਖ ਸਨ। ਇਨ੍ਹਾਂ ਵਿਚੋਂ ਬਾਬਾ ਦੀਪ ਸਿੰਘ ਜੀ ਵਰਗੇ ਉਹ ਸੱਚੇ-ਸੁੱਚੇ ਆਚਰਨ ਅਤੇ ਗੁਰੂ ਜੀ ਦੇ ਦੱਸੇ ਆਦਰਸ਼ ਉੱਪਰ ਦ੍ਰਿੜਤਾ ਨਾਲ ਚੱਲਣ ਵਾਲੇ ਗੁਰਸਿੱਖ ਯੋਧੇ ਸਨ ਅਤੇ ਜਿਨ੍ਹਾਂ ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਰਹਿ ਕੇ ਦੇਸ਼ ਅਤੇ ਧਰਮ ਦੇ ਵੈਰੀ ਮੁਗ਼ਲ ਸ਼ਾਸਕਾਂ ਅਤੇ ਅਤਿਆਚਾਰੀ ਅਧਿਕਾਰੀਆਂ ਤੋਂ ਦੀਨ

ਦੁਖੀਆਂ ਅਤੇ ਨਿਤਾਣਿਆਂ ਦੀ ਰੱਖਿਆ ਦੀ ਪ੍ਰੇਰਨਾ ਹਾਸਲ ਕੀਤੀ ਸੀ। ਇਨ੍ਹਾਂ ਗੁਰਸਿੱਖਾਂ ਵਿਚ ਲੋਭ ਜਾਂ ਸੁਆਰਥ ਲੇਸ ਮਾਤਰ ਵੀ ਨਹੀਂ ਸੀ। ਇਹ ਗੁਰੂ ਜੀ ਦੇ ਪਾਏ ਪੂਰਨਿਆਂ ਉਪਰ ਚਲਦੇ ਹੋਏ ਦੇਸ਼ ਤੇ ਧਰਮ ਦੀ ਰੱਖਿਆ ਲਈ ਨਿਰੰਤਰ ਸੰਘਰਸ਼ ਜਾਰੀ ਰੱਖਣ ਦਾ ਪ੍ਰਣ ਧਾਰੇ, ਬਲੀਦਾਨ ਦੇਣ ਲਈ ਤਿਆਰ ਰਹਿੰਦੇ ਸਨ। ਕਿਸੇ ਨਗਰ ਨੂੰ ਫ਼ਤਹ ਕਰਨ ਮਗਰੋਂ ਇਹ ਇਕ ਪਾਸੇ ਹੋ ਜਾਂਦੇ ਸਨ। ਇਹ ਲੁੱਟ-ਮਾਰ ਜਾਂ ਨਿਰਦੋਸ਼ ਮੁਸਲਮਾਨਾਂ ਦੀਆਂ ਹੱਤਿਆਵਾਂ ਦੇ ਸਖ਼ਤ ਵਿਰੁੱਧ ਸਨ ਅਤੇ ਜਿਥੋਂ ਤਕ ਵਾਹ ਲੱਗਦੀ ਸੀ, ਦੂਜੇ ਸੈਨਿਕਾਂ ਨੂੰ ਇਸ ਤੋਂ ਰੋਕਣ ਦੀ ਕੋਸ਼ਿਸ਼ ਕਰਦੇ ਸਨ।

## ੨. ਤਨਖ਼ਾਹਦਾਰ ਸਿਪਾਹੀ

ਬਾਬਾ ਬੰਦਾ ਸਿੰਘ ਦੀ ਸੈਨਾ ਵਿਚ ਦੂਜਾ ਵਰਗ ਤਨਖ਼ਾਹਦਾਰ ਸਿਪਾਹੀਆਂ ਦਾ ਸੀ। ਇਨ੍ਹਾਂ ਨੂੰ ਫੂਲਕੀਆਂ ਬੰਸ ਦੇ ਸਰਦਾਰ ਰਾਮ ਸਿੰਘ ਅਤੇ ਤਰਲੋਕ ਸਿੰਘ ਤਨਖ਼ਾਹਾਂ ਦਿੰਦੇ ਸਨ। ਫੂਲਕੀਆਂ ਬੰਸ ਦੇ ਸਰਦਾਰਾਂ ਨੂੰ ਬਾਬਾ ਬੰਦਾ ਸਿੰਘ ਦੀ ਸਫ਼ਲਤਾ ਦਾ ਪੂਰਾ ਵਿਸ਼ਵਾਸ ਨਹੀਂ ਸੀ ਅਤੇ ਉਹ ਖੁੱਲ੍ਹਮ-ਖੁੱਲ੍ਹਾ ਬਾਬਾ ਬੰਦਾ ਸਿੰਘ ਦੀ ਸਹਾਇਤਾ ਕਰਕੇ ਮੁਗ਼ਲ ਹਕੂਮਤ ਦੀ ਨਾਰਾਜ਼ਗੀ ਨਹੀਂ ਲੈਣੀ ਚਾਹੁੰਦੇ ਸਨ। ਪਰ ਅੰਦਰੋਂ ਉਹ ਖ਼ਾਲਸੇ ਦੀ ਜਿੱਤ ਦੇ ਚਾਹਵਾਨ ਸਨ, ਇਸ ਕਰਕੇ ਉਹ ਲੁਕਵੇਂ ਢੰਗ ਨਾਲ ਸੈਨਿਕਾਂ, ਹਥਿਆਰਾਂ ਅਤੇ ਦੂਜੀ ਹਰ ਪ੍ਰਕਾਰ ਦੀ ਸਹਾਇਤਾ ਦੇ ਰਹੇ ਸਨ।

## ੩. ਲੁੱਟ ਮਾਰ ਦੀ ਨੀਯਤ ਨਾਲ ਸ਼ਾਮਲ ਹੋਏ ਲੋਕ :

ਬਾਬਾ ਬੰਦਾ ਸਿੰਘ ਦੀ ਸੈਨਾ ਵਿਚ ਤੀਜਾ ਵਰਗ ਉਨ੍ਹਾਂ ਲੋਕਾਂ ਦਾ ਸੀ ਜਿਹੜੇ ਕੇਵਲ ਲੁੱਟ-ਮਾਰ ਕਰਕੇ ਧਨ ਪ੍ਰਾਪਤ ਕਰਨ ਦੀ ਨੀਯਤ ਨਾਲ ਆਏ ਸਨ। ਇਨ੍ਹਾਂ ਲੋਕਾਂ ਵਿਚ ਬਹੁਤੇ ਕਿੱਤੇ ਵਲੋਂ ਡਾਕੂ, ਲੁਟੇਰੇ ਅਤੇ ਰਾਹਮਾਰ ਹਨ। ਲੜਾਈ ਜਿੱਤਣ ਮਗਰੋਂ ਇਨ੍ਹਾਂ ਨੂੰ ਪਿੰਡਾਂ ਤੇ ਸ਼ਹਿਰਾਂ ਨੂੰ ਲੁੱਟਣ ਦਾ ਮੌਕਾ ਮਿਲ ਜਾਂਦਾ ਸੀ।

ਉਸ ਸਮੇਂ ਸਰਹਿੰਦ ਇਕ ਬੜਾ ਖ਼ੁਸ਼ਹਾਲ ਅਤੇ ਧਨ-ਸੰਪਦਾ ਵਾਲਾ ਨਗਰ ਸੀ। ਪਰ ਸਿੱਖ ਇਸ ਨਗਰ ਨਾਲ ਸਖ਼ਤ ਘ੍ਰਿਣਾ ਕਰਦੇ ਸਨ ਅਤੇ ਉਸ ਨੂੰ ਅਸ਼ੁੱਭ ਤੇ ਸਰਾਪਿਆ ਨਗਰ ਸਮਝਦੇ ਸਨ, ਇਸ ਦਾ ਕਾਰਨ ਇਹ

ਸੀ ਕਿ ਇਥੋਂ ਦੇ ਨਵਾਬ ਵਜ਼ੀਰ ਖ਼ਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਮਾਸੂਮ ਸਪੁੱਤਰਾਂ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਨੂੰ ਕੰਧਾਂ ਵਿਚ ਚਿਣਵਾਇਆ ਸੀ ਅਤੇ ਇਥੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਗੁਜਰੀ ਜੀ ਨੇ ਪੋਤਰਿਆਂ ਦੇ ਬਲੀਦਾਨ ਦੇ ਦੁੱਖ ਨੂੰ ਨਾ ਸਹਾਰਦਿਆਂ ਹੋਇਆਂ ਪ੍ਰਾਣ ਤਿਆਗ ਦਿੱਤੇ ਸਨ।

ਇਸੇ ਨਵਾਬ ਵਜ਼ੀਰ ਖ਼ਾਂ ਨੇ ਚਮਕੌਰ ਦੀ ਲੜਾਈ ਵਿਚ ਵੀ ਵੱਧ ਕੇ ਹਿੱਸਾ ਲਿਆ ਸੀ, ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਵੱਡੇ ਸਪੁੱਤਰ ਸਾਹਿਬਜ਼ਾਦਾ ਅਜੀਤ ਸਿੰਘ ਜੀ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਸ਼ਹੀਦ ਹੋਏ ਸਨ। ਜਦੋਂ ਗੁਰੂ ਜੀ ਚਮਕੌਰ ਤੋਂ ਨਿਕਲ ਕੇ ਮਾਲਵੇ ਵੱਲ ਗਏ ਤਾਂ ਵਜ਼ੀਰ ਖ਼ਾਂ ਨੇ ਉਨ੍ਹਾਂ ਨੂੰ ਪਕੜਨ ਲਈ ਫ਼ੌਜ ਮਗਰ ਭੇਜੀ। ਖਿਦਰਾਣੇ ਦਾ ਯੁੱਧ ਸਿੰਘਾਂ ਨੇ ਇਸੇ ਸਰਹਿੰਦੀ ਫ਼ੌਜ ਨਾਲ ਲੜਿਆ ਤੇ ਜਿੱਤਿਆ ਸੀ। ਇਹ ਵਜ਼ੀਰ ਖ਼ਾਂ ਹੀ ਸੀ ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਹੱਤਿਆ ਲਈ ਦੋ ਪਠਾਣ ਨੰਦੇੜ ਭੇਜੇ ਸਨ। ਵਜ਼ੀਰ ਖ਼ਾਂ ਦੀਆਂ ਇਨ੍ਹਾਂ ਕਾਲੀਆਂ ਕਰਤੂਤਾਂ ਕਰਕੇ ਸਿੱਖ ਉਸ ਨਾਲ ਘੋਰ ਨਫ਼ਰਤ ਕਰਦੇ ਸਨ ਤੇ ਉਸ ਦੀ ਅਲਖ ਮੁਕਾਉਣ ਲਈ ਕਾਹਲੇ ਪਏ ਹੋਏ ਸਨ।

ਸਰਹਿੰਦ ਦੀ ਲੜਾਈ ਵਿਚ ਬਾਬਾ ਦੀਪ ਸਿੰਘ ਜੀ ਨੇ ਵੱਧ-ਚੜ੍ਹ ਕੇ ਭਾਗ ਲਿਆ। ਇਤਿਹਾਸਕਾਰ ਖ਼ਫ਼ੀ ਖ਼ਾਂ ਦੇ ਲਿਖੇ ਅਨੁਸਾਰ ਬਾਬਾ ਬੰਦਾ ਸਿੰਘ ਦੀ ਕਮਾਨ-ਹੇਠ ਇਸ ਵੇਲੇ ਚਾਲ੍ਹੀ ਹਜ਼ਾਰ ਦੇ ਕਰੀਬ ਸਿੱਖ ਸਨ। ਸਰਹਿੰਦ ਦੇ ਦੀਵਾਨ ਸੁੱਚਾ ਨੰਦ ਨੇ, ਜਿਸ ਨੇ ਸੂਬੇਦਾਰ ਵਜ਼ੀਰ ਖ਼ਾਂ ਨੂੰ ਗੁਰੂ ਜੀ ਦੇ ਸਾਹਿਬਜ਼ਾਦਿਆਂ ਨੂੰ ਕਤਲ ਕਰਨ ਲਈ ਉਕਸਾਇਆ ਸੀ, ਇਕ ਸਾਜਿਸ਼ ਅਧੀਨ ਆਪਣੇ ਭਤੀਜੇ ਰਾਹੀਂ ਇਕ ਹਜ਼ਾਰ ਸਿਪਾਹੀ ਬਾਬਾ ਬੰਦਾ ਸਿੰਘ ਦੀ ਸੈਨਾ ਵਿਚ ਤਨਖ਼ਾਹ 'ਤੇ ਭਰਤੀ ਕਰਾਏ ਸਨ। ਸਾਜਿਸ਼ ਇਹ ਸੀ ਕਿ ਜੰਗ ਦੇ ਦੌਰਾਨ ਇਹ ਸਿਪਾਹੀ ਇਕ-ਦਮ ਮੈਦਾਨ ਵਿਚੋਂ ਭੱਜ ਖਲੋਣਗੇ। ਇਨ੍ਹਾਂ ਦੇ ਭੱਜਣ ਨਾਲ ਸਿੱਖਾਂ ਵਿਚ ਹਫੜਾ-ਦਫੜੀ ਪੈ ਜਾਏਗੀ ਤੇ ਮੁਗ਼ਲ ਫ਼ੌਜਾਂ ਲਈ ਉਨ੍ਹਾਂ ਦੇ ਪੈਰ ਉਖਾੜਨੇ ਸੌਖੇ ਹੋ ਜਾਣਗੇ।

ਉਧਰ ਵਜ਼ੀਰ ਖ਼ਾਂ ਨੇ ਵੀ ਸਿੱਖਾਂ ਦੇ ਹਮਲੇ ਦਾ ਮੁਕਾਬਲਾ ਕਰਨ ਲਈ ਜ਼ਬਰਦਸਤ ਤਿਆਰੀ ਕੀਤੀ। ਉਸ ਨੇ ਇਸ ਲੜਾਈ ਨੂੰ ਇਸਲਾਮੀ ਜਹਾਦ ਦਾ ਨਾਂ ਦੇ ਕੇ ਮੁਸਲਮਾਨਾਂ ਨੂੰ ਭੜਕਾਇਆ, ਜਿਸ ਨਾਲ ਹਜ਼ਾਰਾਂ ਦੀ ਗਿਣਤੀ

ਵਿਚ ਮੁਸਲਮਾਨ ਉਸ ਦੀ ਫ਼ੌਜ ਨਾਲ ਆ ਮਿਲੇ। ਵਜ਼ੀਰ ਖ਼ਾਂ ਪਾਸ ਭਾਰਾ ਤੋਪਖ਼ਾਨਾ ਅਤੇ ਹਾਥੀ ਆਦਿ ਵੀ ਸਨ। ਜਦ ਕਿ ਸਿੱਖਾਂ ਪਾਸ ਕੋਈ ਤੋਪ ਨਹੀਂ ਸੀ।

੨੨ ਮਈ ੧੭੧੦ ਵਾਲੇ ਦਿਨ ਦੋਹਾਂ ਫ਼ੌਜਾਂ ਦੀ ਸਰਹਿੰਦ ਤੋਂ ਦਸ ਮੀਲ ਦੂਰ ਚਪਰਚੜੀ ਦੇ ਸਥਾਨ 'ਤੇ ਟੱਕਰ ਹੋਈ। ਬੜਾ ਘਮਸਾਨ ਦਾ ਯੁੱਧ ਹੋਇਆ। ਮੁਗ਼ਲ ਤੋਪਖ਼ਾਨੇ ਦੀ ਮਾਰ ਤੋਂ ਡਰਦੇ ਲੁੱਟ-ਮਾਰ ਦੀ ਨੀਯਤ ਨਾਲ ਆਏ ਲੋਕ ਸਿੱਖ ਸੈਨਾ ਦਾ ਸਾਥ ਛੱਡ ਕੇ ਮੈਦਾਨ 'ਚੋਂ ਭੱਜ ਨਿਕਲੇ। ਇਸੇ ਵੇਲੇ ਸੁੱਚਾ ਨੰਦ ਦੇ ਭਤੀਜੇ ਦੇ ਹਜ਼ਾਰ ਸਿਪਾਹੀ ਵੀ ਰਣ-ਭੂਮੀ ਵਿਚੋਂ ਗ਼ੱਦਾਰੀ ਕਰਦੇ ਨੱਠ ਗਏ। ਇਸ ਨਾਲ ਸਿੱਖਾਂ ਵਿਚ ਘਬਰਾਹਟ ਫੈਲ ਗਈ, ਪਰ ਬਾਬਾ ਦੀਪ ਸਿੰਘ ਜੀ ਨੇ ਆਪਣੇ ਦਲ ਨਾਲ ਮੌਕਾ ਸੰਭਾਲ ਲਿਆ ਅਤੇ ਮੈਦਾਨ ਵਿਚ ਡਟ ਗਏ। ਉਨ੍ਹਾਂ ਨੂੰ ਵੇਖ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦਰਸ਼ਾਂ ਉੱਤੇ ਮਰ ਮਿਟਣ ਵਾਲੇ ਸੱਚੇ ਸਿੱਖ ਵੀ ਦ੍ਰਿੜ੍ਹਤਾ ਨਾਲ ਪੈਰ ਜਮਾ ਕੇ ਲੜਨ ਲੱਗੇ।

ਇਸ ਮੋਰਚੇ ਦੀ ਕਮਾਨ ਬਾਬਾ ਬਾਜ਼ ਸਿੰਘ ਦੇ ਹੱਥ ਸੀ। ਉਸ ਨੇ ਬਾਬਾ ਬੰਦਾ ਸਿੰਘ ਨੂੰ ਜਿਹੜਾ ਇਕ ਉੱਚੇ ਸਥਾਨ 'ਤੇ ਬੈਠਾ ਯੁੱਧ ਦੀ ਰਫ਼ਤਾਰ ਵੇਖ ਰਿਹਾ ਸੀ, ਸੈਨਾ ਦੇ ਇਕ ਦਸਤੇ ਦੀ ਗ਼ੱਦਾਰੀ ਦਾ ਹਾਲ ਦੱਸਿਆ। ਇਸ 'ਤੇ ਬਾਬਾ ਬੰਦਾ ਸਿੰਘ ਜੋਸ਼ ਵਿਚ ਆ ਗਿਆ ਤੇ ਸੈਨਾ ਦੇ ਅੱਗੇ ਹੋ ਕੇ ਲੜਾਈ ਵਿਚ ਕੁੱਦ ਪਿਆ। ਆਪਣੇ ਨੇਤਾ ਨੂੰ ਮੂਹਰੇ ਹੋ ਕੇ ਲੜਦਿਆਂ ਵੇਖ ਕੇ ਸਿੱਖਾਂ ਦੇ ਹੌਸਲੇ ਹੋਰ ਵੱਧ ਗਏ। ਉਨ੍ਹਾਂ ਨੇ 'ਵਾਹਿਗੁਰੂ ਜੀ ਕੀ ਫ਼ਤਹਿ' ਦੇ ਜੈਕਾਰੇ ਛੱਡਦਿਆਂ ਹੋਇਆਂ ਐਨਾ ਜ਼ੋਰ ਦਾ ਹੱਲਾ ਕੀਤਾ ਕਿ ਮੁਗ਼ਲ ਫ਼ੌਜਾਂ ਦੇ ਪੈਰ ਉਖੜਨ ਲੱਗ ਪਏ ਤੇ ਉਹ ਪਿੱਛੇ ਹਟਣ ਲੱਗੀ। ਸਿੱਖ ਭੁੱਖੇ ਸ਼ੇਰਾਂ ਵਾਂਗ ਦੁਸ਼ਮਣ 'ਤੇ ਟੁੱਟ ਪਏ ਤੇ ਉਸ ਨੂੰ ਭਾਰਾ ਜਾਨੀ ਨੁਕਸਾਨ ਪਹੁੰਚਾਇਆ।

ਵਜ਼ੀਰ ਖ਼ਾਂ ਘੋੜੇ ਤੇ ਚੜ੍ਹ ਕੇ ਆਪਣੀਆਂ ਫ਼ੌਜਾਂ ਦਾ ਹੌਂਸਲਾ ਵਧਾਉਣ ਦੀ ਕੋਸ਼ਿਸ਼ ਕਰਨ ਲੱਗਾ। ਇਸ ਸਮੇਂ ਬਾਜ਼ ਸਿੰਘ ਨੇ ਅੱਗੇ ਹੋ ਕੇ ਉਸ ਨੂੰ ਲਲਕਾਰਿਆ। ਵਜ਼ੀਰ ਖ਼ਾਂ ਨੇ ਆਪਣੇ ਭਾਲੇ ਨਾਲ ਬਾਜ਼ ਸਿੰਘ 'ਤੇ ਵਾਰ ਕਰਨ ਦੀ ਕੋਸ਼ਿਸ਼ ਕੀਤੀ ਪਰ ਬਾਜ਼ ਸਿੰਘ ਨੇ ਭਾਲਾ ਉਸ ਦੇ ਹੱਥੋਂ ਖੋਹ ਲਿਆ ਤੇ ਉਸ ਨਾਲ ਉਹਦੇ 'ਤੇ ਵਾਰ ਕੀਤਾ। ਵਜ਼ੀਰ ਖ਼ਾਂ ਵਾਰ ਬਚਾ ਗਿਆ। ਭਾਲਾ ਉਹਦੇ ਘੋੜੇ ਨੂੰ ਜਾ ਲੱਗਾ ਤੇ ਬਾਜ਼ ਸਿੰਘ ਉੱਤੇ ਆ ਪਿਆ। ਜਿਸ

ਨਾਲ ਉਸ ਦੀ ਬਾਂਹ ਜ਼ਖ਼ਮੀ ਹੋ ਗਈ। ਏਨੇ ਨੂੰ ਵਜ਼ੀਰ ਖ਼ਾਂ ਨੇ ਤਲਵਾਰ ਧੂਹ ਲਈ ਤੇ ਬਾਜ਼ ਸਿੰਘ ਨੂੰ ਮਾਰਨ ਲਈ ਅੱਗੇ ਵਧਿਆ ਪਰ ਫ਼ਤਹਿ ਸਿੰਘ ਨੇ, ਜਿਹੜਾ ਕੋਲ ਹੀ ਖਲੋਤਾ ਹੋਇਆ ਇਹ ਭੇੜ ਵੇਖ ਰਿਹਾ ਸੀ, ਆਪਣੀ ਤਲਵਾਰ ਨਾਲ ਵਜ਼ੀਰ ਖ਼ਾਂ ਉੱਤੇ ਅਜਿਹਾ ਭਰਪੂਰ ਵਾਰ ਕੀਤਾ ਕਿ ਉਹਦਾ ਗਾਟਾਂ ਲਹਿ ਕੇ ਧਰਤੀ 'ਤੇ ਜਾ ਡਿੱਗਾ। ਸਿੱਖਾਂ ਨੇ ਉਸ ਦੀ ਲਾਸ਼ ਨੂੰ ਦਰਖ਼ਤ ਉੱਤੇ ਟੰਗ ਦਿੱਤਾ ਕਿ ਮੁਗ਼ਲ ਫ਼ੌਜੀ ਉਸ ਨੂੰ ਵੇਖ ਲੈਣ ਤੇ ਉਹ ਚੀਲਾਂ ਤੇ ਗਿਰਝਾਂ ਦਾ ਭੋਜਨ ਬਣ ਸਕੇ।

ਵਜ਼ੀਰ ਖ਼ਾਂ ਦੇ ਮਰਨ ਦੀ ਦੇਰ ਸੀ ਕਿ ਮੁਗ਼ਲ ਸੈਨਾ ਵਿਚ ਭਗਦੜ ਮਚ ਗਈ। ਉਹ ਆਪਣੇ ਹਾਥੀ, ਤੋਪਖ਼ਾਨਾ ਤੇ ਹੋਰ ਜੰਗੀ ਸਮਾਨ ਮੈਦਾਨ ਵਿਚ ਛੱਡ ਕੇ ਭੱਜ ਖਲੋਤੀ। ਸਿੱਖਾਂ ਨੇ ਸਰਹਿੰਦ ਤੱਕ ਉਸ ਦਾ ਪਿੱਛਾ ਕੀਤਾ। ਹਜ਼ਾਰਾਂ ਮੁਗ਼ਲ ਮਾਰੇ ਗਏ। ਸਿੱਖਾਂ ਦਾ ਵੀ ਕਾਫ਼ੀ ਨੁਕਸਾਨ ਹੋਇਆ। ਪਰ ਭਾਰੀ ਜੰਗੀ ਸਮਾਨ ਉਨ੍ਹਾਂ ਦੇ ਹੱਥ ਆਇਆ।

# ਸਰਹਿੰਦ ਤੇ ਕਬਜ਼ਾ

ਚਪਰਚਿੜੀ ਦੀ ਜਿੱਤ ਦੇ ਦੋ ਦਿਨ ਬਾਅਦ ਬਾਬਾ ਬੰਦਾ ਸਿੰਘ ਨੇ ਸਰਹਿੰਦ ਉੱਤੇ ਹਮਲਾ ਕਰ ਦਿੱਤਾ। ਇਥੇ ਮੁਗ਼ਲਾਂ ਨੇ ਕੁਝ ਮੁਕਾਬਲਾ ਕੀਤਾ। ਦੱਸਿਆ ਜਾਂਦਾ ਹੈ ਕਿ ਸ਼ਹਿਰ 'ਤੇ ਕਬਜ਼ੇ ਦੀ ਲੜਾਈ ਵਿਚ ਪੰਜ ਸੌ ਸਿੱਖ ਸ਼ਹੀਦ ਹੋ ਗਏ, ਪਰ ਅੰਤ ਫ਼ਤਹਿ ਉਨ੍ਹਾਂ ਦੀ ਹੀ ਹੋਈ। ਵਜ਼ੀਰ ਖ਼ਾਂ ਦਾ ਪੁੱਤਰ ਆਪਣੇ ਬਾਪ ਦੀ ਹਾਰ ਤੇ ਮੌਤ ਦੀ ਖ਼ਬਰ ਸੁਣ ਕੇ ਪਰਿਵਾਰ ਸਮੇਤ ਦਿੱਲੀ ਨੱਸ ਗਿਆ ਸੀ। ਪਰ ਭਾਰਾ ਸ਼ਾਹੀ ਖ਼ਜ਼ਾਨਾ ਉਹ ਪਿੱਛੇ ਛੱਡ ਗਿਆ, ਜਿਹੜਾ ਸਿੱਖਾਂ ਦੇ ਹੱਥ ਆ ਗਿਆ। ਬਹੁਤ ਸਾਰੇ ਅਮੀਰ ਆਪਣਾ ਜੋ ਕੁਝ ਲਿਜਾ ਸਕਦੇ ਸਨ, ਲੈ ਕੇ ਸ਼ਹਿਰ ਛੱਡ ਗਏ ਸਨ। ਉਨ੍ਹਾਂ ਦਾ ਬਚਿਆ ਸਮਾਨ ਲੁੱਟ ਲਿਆ ਗਿਆ। ਜਿਨ੍ਹਾਂ ਨੇ ਵਿਰੋਧ ਕੀਤਾ, ਉਹ ਮਾਰੇ ਗਏ।

# ਦੀਵਾਨ ਸੁੱਚਾ ਨੰਦ ਦਾ ਹਸ਼ਰ

ਦੀਵਾਨ ਸੁੱਚਾ ਨੰਦ ਨੇ ਨੱਸਣ ਦੀ ਕੋਸ਼ਿਸ਼ ਕੀਤੀ ਸੀ, ਪਰ ਸਫ਼ਲ

ਨਾ ਹੋ ਸਕਿਆ ਤੇ ਸਿੱਖਾਂ ਦੇ ਹੱਥ ਆ ਗਿਆ। ਸਿੱਖਾਂ ਨੂੰ ਉਸ ਦੇ ਵਿਰੁੱਧ ਭਾਰਾ ਰੋਹ ਸੀ। ਉਨ੍ਹਾਂ ਨੇ ਉਸ ਦੇ ਨੱਕ ਵਿਚ ਨਕੇਲ ਪਾ ਕੇ ਹੱਟੀ-ਹੱਟੀ ਘੁਮਾਇਆ ਗਿਆ। ਹਰੇਕ ਹੱਟੀ 'ਤੇ ਉਸ ਨੂੰ ਜੁੱਤੀਆਂ ਪੈਂਦੀਆਂ ਸਨ। ਇਸ ਤਰ੍ਹਾਂ ਜੁੱਤੀਆਂ ਖਾਂਦਾ ਹੀ ਉਹ ਅਪਮਾਨਤ ਹੋ ਕੇ ਮਰ ਗਿਆ।

ਸਿੱਖਾਂ ਨੂੰ ਸਰਹਿੰਦ ਨਗਰ ਨਾਲ ਬੜੀ ਘ੍ਰਿਣਾ ਸੀ। ਉਹ ਉਸ ਨੂੰ ਬਰਬਾਦ ਕਰਨ ਲਈ ਤੁਲੇ ਹੋਏ ਸਨ ਪਰ ਸਥਾਨਕ ਹਿੰਦੂਆਂ ਦੀ ਪ੍ਰਾਰਥਨਾ ਨੇ ਸਰਹਿੰਦ ਨੂੰ ਤਬਾਹ ਹੋਣ ਤੋਂ ਬਚਾ ਲਿਆ। ਸਰਹਿੰਦ ਦੀ ਫ਼ਤਹਿ ਨਾਲ ਕਰਨਾਲ ਤੋਂ ਲੁਧਿਆਣੇ ਤੱਕ ਦਾ ਸਾਰਾ ਇਲਾਕਾ ਬੰਦਾ ਸਿੰਘ ਦੇ ਅਧੀਨ ਆ ਗਿਆ।

ਸਰਹਿੰਦ ਦੀ ਮਹਾਨ ਫ਼ਤਹਿ ਨੇ ਹਿੰਦੂਆਂ ਅਤੇ ਸਿੱਖਾਂ ਵਿਚ ਨਵੀਂ ਰੂਹ ਫੂਕ ਦਿੱਤੀ। ਉਨ੍ਹਾਂ ਵਿਚ ਨਵਾਂ ਸਾਹਸ ਆ ਗਿਆ। ਹੁਣ ਜਿਥੇ ਵੀ ਕੋਈ ਮੁਗ਼ਲ ਹਾਕਮ ਉਨ੍ਹਾਂ 'ਤੇ ਜ਼ੁਲਮ ਕਰਦਾ, ਹਿੰਦੂ ਸਿੱਖ ਉਸ ਦੇ ਵਿਰੁੱਧ ਬਗ਼ਾਵਤ ਕਰ ਦਿੰਦੇ ਤੇ ਬਾਬਾ ਬੰਦਾ ਸਿੰਘ ਪਾਸੋਂ ਮਦਦ ਮੰਗ ਭੇਜਦੇ। ਬਾਬਾ ਬੰਦਾ ਸਿੰਘ ਆਪਣੇ ਸਾਥੀਆਂ ਨਾਲ ਤੁਰੰਤ ਹਰੇਕ ਸਥਾਨ 'ਤੇ ਪੁੱਜ ਜਾਂਦਾ ਤੇ ਦੀਨ-ਦੁਖੀਆਂ ਨੂੰ ਜ਼ਾਲਮਾਂ ਤੋਂ ਮੁਕਤ ਕਰਾਉਂਦਾ। ਇਸ ਵਿਜੇ ਨੇ ਇਕ ਪਾਸੇ ਮੁਗ਼ਲਾਂ ਦੇ ਰਾਜ ਦੀ ਕਮਜ਼ੋਰੀ ਪ੍ਰਗਟ ਕਰ ਦਿੱਤੀ ਅਤੇ ਦੂਸਰੇ ਪਾਸੇ ਸਿੱਖਾਂ ਨੂੰ ਆਪਣੀ ਲੁਕੀ ਹੋਈ ਤਾਕਤ ਦਾ ਗਿਆਨ ਹੋ ਗਿਆ। ਉਨ੍ਹਾਂ ਵਿਚ ਭਾਰਾ ਆਤਮ-ਵਿਸ਼ਵਾਸ ਪੈਦਾ ਹੋ ਗਿਆ। ਉਨ੍ਹਾਂ ਨੇ ਜਾਣ ਲਿਆ ਕਿ ਜੇ ਉਹ ਇਸੇ ਤਰ੍ਹਾਂ ਸੰਗਠਤ ਰਹੇ ਤਾਂ ਪੰਜਾਬ ਵਿਚੋਂ ਮੁਗ਼ਲਾਂ ਦੇ ਰਾਜ ਦਾ ਅੰਤ ਕਰਨ ਵਿਚ ਸਫਲ ਹੋ ਜਾਣਗੇ।

## ਸਹਾਰਨਪੁਰ ਤੇ ਹਮਲਾ

ਬਾਬਾ ਬੰਦਾ ਸਿੰਘ ਬਹਾਦਰ ਦੀ ਵਧਦੀ ਤਾਕਤ ਨੂੰ ਦੇਖ ਕੇ ਜਲਾਲਾਬਾਦ ਦੇ ਪਿੰਡ ਉਨਾਰਸਾ ਦੇ ਸਾਰੇ ਵਸਨੀਕਾਂ ਨੇ ਸਿੱਖ ਧਰਮ ਗ੍ਰਹਿਣ ਕਰ ਲਿਆ। ਇਹ ਵੇਖ ਕੇ ਜਲਾਲਾਬਾਦ ਦਾ ਮੁਗ਼ਲ ਫ਼ੌਜਦਾਰ ਜਲਾਲ ਖ਼ਾਂ ਸੜ-ਭੁੱਜ ਗਿਆ। ਉਸ ਨੇ ਸਾਰੇ ਸਿੱਖਾਂ ਨੂੰ ਬੰਦੀ ਬਣਾ ਲਿਆ। ਕਪੂਰ ਸਿੰਘ ਨਾਂ ਦਾ ਇਕ ਸਿੱਖ ਕਿਸੇ ਤਰ੍ਹਾਂ ਬਚ ਕੇ ਨਿਕਲ ਗਿਆ। ਉਸ ਨੇ ਬਾਬਾ ਬੰਦਾ ਸਿੰਘ

ਪਾਸ ਪਹੁੰਚ ਕੇ ਸਾਰਾ ਹਾਲ ਦੱਸਿਆ। ਬੰਦਾ ਸਿੰਘ ਨੇ ਉਸੇ ਸਮੇਂ ਆਪਣੀ ਸੈਨਾ ਨਾਲ ਜਲਾਲਾਬਾਦ ਵੱਲ ਕੂਚ ਕਰ ਦਿੱਤਾ। ਜਮਨਾ ਦਰਿਆ ਪਾਰ ਕਰਕੇ ਸੈਨਾ ਸਹਾਰਨਪੁਰ ਨਗਰ ਵਿਚ ਦਾਖ਼ਲ ਹੋ ਗਈ। ਬਾਬਾ ਬੰਦਾ ਸਿੰਘ ਦੇ ਆਉਣ ਦੀ ਖ਼ਬਰ ਸੁਣ ਕੇ ਉਥੋਂ ਦਾ ਫ਼ੌਜਦਾਰ ਅਲੀ ਹਮੀਦ ਖ਼ਾਂ ਸਹਾਰਨਪੁਰ ਛੱਡ ਕੇ ਦਿੱਲੀ ਨੂੰ ਭੱਜ ਗਿਆ। ਪਰ ਸਹਾਰਨਪੁਰ ਦੇ ਮੁਸਲਮਾਨ ਸ਼ਹਿਰੀਆਂ ਨੇ ਸਿੱਖਾਂ ਦਾ ਤੀਰਾਂ-ਤਲਵਾਰਾਂ ਨਾਲ ਮੁਕਾਬਲਾ ਕੀਤਾ। ਬਾਬਾ ਦੀਪ ਸਿੰਘ ਜੀ ਦੇ ਦਲ ਨੇ ਉਨ੍ਹਾਂ ਨੂੰ ਛੇਤੀ ਹੀ ਪਰਾਜਿਤ ਕਰ ਦਿੱਤਾ। ਸਹਾਰਨਪੁਰ ਦੀ ਜਿੱਤ ਨਾਲ ਇਸ ਦਾ ਅੱਧਾ ਪ੍ਰਦੇਸ਼ ਸਿੱਖਾਂ ਦੇ ਅਧੀਨ ਆ ਗਿਆ।

# ਬੇਹਾਤ ਦੇ ਫ਼ੌਜਦਾਰ ਨੂੰ ਸਜ਼ਾ

ਬੇਹਾਤ ਨਗਰ ਸਹਾਰਨਪੁਰ ਦੇ ਨੇੜੇ ਪੈਂਦਾ ਸੀ। ਉਥੋਂ ਦਾ ਫ਼ੌਜਦਾਰ ਤੇ ਪੀਰਜ਼ਾਦੇ ਹਿੰਦੂਆਂ ਉੱਤੇ ਬੜੇ ਅਤਿਆਚਾਰ ਕਰਦੇ ਸਨ। ਉਹ ਹਿੰਦੂਆਂ ਨੂੰ ਚਿੜਾਉਣ ਲਈ ਖੁੱਲ੍ਹਮ-ਖੁੱਲ੍ਹਾ ਗਊ-ਹੱਤਿਆ ਕਰਦੇ ਸਨ। ਹਿੰਦੂਆਂ ਨੇ ਬਾਬਾ ਬੰਦਾ ਸਿੰਘ ਕੋਲ ਪੁਕਾਰ ਕਰ ਭੇਜੀ। ਬਾਬਾ ਬੰਦਾ ਸਿੰਘ ਨੇ ਬੇਹਾਤ 'ਤੇ ਹਮਲਾ ਕਰ ਦਿੱਤਾ। ਉਥੋਂ ਦੇ ਫ਼ੌਜਦਾਰ ਤੇ ਇਕ-ਇਕ ਪੀਰਜ਼ਾਦੇ ਨੂੰ ਉਨ੍ਹਾਂ ਦੇ ਕੁਕਰਮਾਂ ਦੀ ਸਜ਼ਾ ਦਿੱਤੀ ਤੇ ਜਾਨੋਂ ਮਾਰ ਮੁਕਾਇਆ।

# ਪੰਜਾਬ ਨੂੰ ਮੁਗ਼ਲਾਂ ਤੋਂ ਸੁਤੰਤਰ ਕਰਾਉਣਾ

ਬਾਬਾ ਬੰਦਾ ਸਿੰਘ ਤੇ ਉਸ ਦੇ ਬਾਬਾ ਦੀਪ ਸਿੰਘ ਜਿਹੇ ਸੂਰਬੀਰ ਸਾਥੀਆਂ ਦੀਆਂ ਜਿੱਤਾਂ ਨਾਲ ਜਲੰਧਰ ਦੁਆਬ ਦੇ ਸਿੱਖਾਂ ਦੇ ਹੌਸਲੇ ਵੱਧ ਗਏ। ਉਨ੍ਹਾਂ ਨੇ ਮੁਗ਼ਲ ਹਕੂਮਤ ਤੋਂ ਆਜ਼ਾਦ ਹੋਣ ਲਈ ਬਗ਼ਾਵਤ ਕਰ ਦਿੱਤੀ। ਉਨ੍ਹਾਂ ਨੇ ਇਲਾਕੇ ਦੇ ਫ਼ੌਜਦਾਰ ਸ਼ਮਸ ਖ਼ਾਂ ਨੂੰ ਪੈਗ਼ਾਮ ਭੇਜਿਆ ਕਿ ਆਪਣੇ ਜ਼ੁਲਮ ਬੰਦ ਕਰੇ ਤੇ ਆਪਣਾ ਸਾਰਾ ਖ਼ਜ਼ਾਨਾ ਸਿੱਖਾਂ ਦੇ ਹਵਾਲੇ ਕਰ ਦੇਵੇ। ਸ਼ਮਸ ਖ਼ਾਂ ਨੂੰ ਸੂਅ ਲੱਗੀ ਕਿ ਸਿੱਖਾਂ ਨੇ ਬਾਬਾ ਬੰਦਾ ਸਿੰਘ ਨੂੰ ਆਪਣੀ ਸਹਾਇਤਾ ਲਈ ਆਖ ਭੇਜਿਆ ਹੈ ਤੇ ਉਹ ਪਹੁੰਚਣ ਵਾਲਾ ਹੈ। ਉਸ ਨੇ

ਜਹਾਦ ਦਾ ਨਾਅਰਾ ਲਾ ਕੇ ਮੁਸਲਮਾਨਾਂ ਨੂੰ ਇਕੱਠੇ ਹੋਣ ਦਾ ਸੱਦਾ ਦਿੱਤਾ। ਲਗਭਗ ਇਕ ਲੱਖ ਮੁਸਲਮਾਨ ਜਹਾਦ (ਧਰਮ-ਯੁੱਧ) ਲਈ ਉਸ ਦੀ ਸੈਨਾ ਨਾਲ ਆ ਜੁੜੇ। ਸ਼ਮਸ ਖ਼ਾਂ ਸਿੱਖਾਂ ਦਾ ਪਿੱਛਾ ਕਰਦਾ ਹੋਇਆ ਰਾਹੋਂ ਪਹੁੰਚ ਗਿਆ ਤੇ ਉਸ ਦਾ ਘੇਰਾ ਘੱਤ ਲਿਆ। ਕਈ ਦਿਨ ਘੇਰਾ ਪਿਆ ਰਿਹਾ। ਸਿੱਖਾਂ ਨੇ ਇਕ ਰਾਤ ਨੀਤੀ ਖੇਡੀ ਤੇ ਨੱਸ ਜਾਣ ਦਾ ਬਹਾਨਾ ਕੀਤਾ। ਅਸਲ ਵਿਚ ਉਹ ਖਾਈਆਂ ਤੇ ਟੋਇਆਂ ਵਿਚ ਲੁਕ ਗਏ ਸਨ। ਸ਼ਮਸ ਖ਼ਾਂ ਦੂਜੇ ਦਿਨ ਸੁਲਤਾਨਪੁਰ ਪਰਤ ਗਿਆ ਕਿਉਂਕਿ ਉਸ ਨੇ ਸਮਝ ਲਿਆ ਕਿ ਸਿੱਖ ਨੱਸ ਗਏ ਹਨ। ਸਿੱਖਾਂ ਨੇ ਉਸ ਦੇ ਪਰਤਣ ਸਾਰ ਰਾਹੋਂ ਦੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਇਸ ਜਿੱਤ ਨਾਲ ਸਿੱਖਾਂ ਨੂੰ ਜਲੰਧਰ ਤੇ ਹੁਸ਼ਿਆਰਪੁਰ ਦੇ ਸਾਰੇ ਖੇਤਰ ਉੱਤੇ ਅਧਿਕਾਰ ਕਰਨ ਵਿਚ ਸੌਖ ਹੋ ਗਿਆ ਤੇ ਉਹ ਸਾਰੇ ਦੁਆਬੇ ਦੇ ਮਾਲਕ ਬਣ ਗਏ।

ਇਸ ਤੋਂ ਬਾਅਦ ਬਾਬਾ ਬੰਦਾ ਸਿੰਘ ਨੇ ਆਪਣੇ ਸੂਰਬੀਰ ਸਾਥੀਆਂ ਨਾਲ ਮਾਝੇ ਦੇ ਖੇਤਰ ਵਿਚ ਪ੍ਰਵੇਸ਼ ਕੀਤਾ। ਛੇਤੀ ਹੀ ਅੰਮ੍ਰਿਤਸਰ, ਬਟਾਲਾ, ਕਲਾਨੌਰ ਅਤੇ ਪਠਾਨਕੋਟ ਸਿੱਖਾਂ ਦੇ ਕਬਜ਼ੇ ਵਿਚ ਆ ਗਏ।

## ਲਾਹੌਰ ਤੇ ਹਮਲਾ

ਇਨ੍ਹਾਂ ਸਫਲਤਾਵਾਂ ਨੇ ਸਿੱਖਾਂ ਦੇ ਹੌਂਸਲੇ ਬਹੁਤ ਬੁਲੰਦ ਕਰ ਦਿੱਤੇ। ਉਨ੍ਹਾਂ ਨੇ ਲਾਹੌਰ ਵੱਲ ਕੂਚ ਕਰ ਦਿੱਤਾ ਤੇ ਸ਼ਹਿਰ ਦੀਆਂ ਕੰਧਾਂ ਤੱਕ ਪਹੁੰਚ ਗਏ। ਲਾਹੌਰ ਦਾ ਸੂਬੇਦਾਰ ਸਈਅਦ ਅਸਲਮ ਖ਼ਾਂ ਸਿੱਖਾਂ ਦੀਆਂ ਜਿੱਤਾਂ ਤੋਂ ਐਨਾ ਭੈ-ਭੀਤ ਹੋਇਆ ਕਿ ਉਸ ਨੇ ਸ਼ਹਿਰ ਤੋਂ ਬਾਹਰ ਆਉਣ ਦਾ ਹੌਂਸਲਾ ਨਾ ਕੀਤਾ। ਪਰ ਲਾਹੌਰ ਦੇ ਮੁੱਲਾਂਵਾਂ, ਮੌਲਵੀਆਂ ਤੇ ਮੁਸਲਮਾਨ ਸ਼ਹਿਰੀਆਂ ਨੇ ਹਿੰਮਤ ਨਾ ਛੱਡੀ ਤੇ ਹੈਦਰੀ ਝੰਡਾ ਖੜਾ ਕਰ ਕੇ ਸਿੱਖਾਂ ਦੇ ਵਿਰੁੱਧ ਜਹਾਦ ਦਾ ਐਲਾਨ ਕਰ ਦਿੱਤਾ। ਈਦਗਾਹ ਦੇ ਖੁੱਲ੍ਹੇ ਮੈਦਾਨ ਵਿਚ ਹਜ਼ਾਰਾਂ ਮੁਸਲਮਾਨ ਇਕੱਠੇ ਹੋ ਗਏ। ਅਮੀਰ ਮੁਸਲਮਾਨਾਂ ਤੇ ਵਪਾਰੀਆਂ ਨੇ ਦਿਲ ਖੋਲ੍ਹ ਕੇ ਉਨ੍ਹਾਂ ਨੂੰ ਧਨ ਦੌਲਤ ਦੀ ਸਹਾਇਤਾ ਦਿੱਤੀ।

ਮੁਸਲਮਾਨ ਮੁੱਲਾਂਵਾਂ-ਮੌਲਵੀਆਂ ਨੇ ਇਕ ਭਾਰੀ ਫ਼ੌਜ ਇਕੱਠੀ ਕਰ ਕੇ ਲਾਹੌਰ ਦੇ ਨੇੜੇ ਭਰਤ ਪਿੰਡ ਦੇ ਭਗਵੰਤ ਰਾਇ ਦੇ ਕਿਲ੍ਹੇ ਵਿਚ ਇਕੱਠੇ

ਹੋਏ ਸਿੱਖਾਂ ਦਾ ਘੇਰਾ ਘੱਤ ਲਿਆ। ਸਿੱਖਾਂ ਨੇ ਡਟ ਕੇ ਮੁਕਾਬਲਾ ਕੀਤਾ। ਇਕ ਰਾਤ ਨੂੰ ਹਨੇਰੇ ਵਿਚ ਸਿੱਖਾਂ ਨੇ ਕਿਲ੍ਹੇ ਵਿਚੋਂ ਬਾਹਰ ਨਿਕਲ ਕੇ ਮੁਸਲਮਾਨਾਂ ਉੱਤੇ ਜ਼ੋਰਦਾਰ ਧਾਵਾ ਬੋਲ ਦਿੱਤਾ ਤੇ ਦੁਸ਼ਮਣ ਫ਼ੌਜਾਂ ਨੂੰ ਚੀਰਦੇ ਹੋਏ ਅਗਾਂਹ ਨਿਕਲ ਗਏ। ਮੁਸਲਮਾਨਾਂ ਦਾ ਜਾਨ-ਮਾਲ ਦਾ ਭਾਰਾ ਨੁਕਸਾਨ ਹੋਇਆ। ਮਾਯੂਸੀ ਤੇ ਗ਼ੁੱਸੇ ਵਿਚ ਭੁੱਜਦੇ ਹੋਏ ਉਹ ਲਾਹੌਰ ਪਰਤ ਆਏ। ਆਪਣਾ ਗ਼ੁੱਸਾ ਉਨ੍ਹਾਂ ਨੇ ਸ਼ਹਿਰ ਦੇ ਹਿੰਦੂਆਂ ਉੱਤੇ ਕੱਢਿਆ ਅਤੇ ਉਨ੍ਹਾਂ 'ਤੇ ਬੜੇ ਜ਼ੁਲਮ ਢਾਏ।

ਸਿੱਖ ਮੁੜ ਜਥੇਬੰਦ ਹੋ ਕੇ ਕੋਟਲਾ ਬੇਗਮ ਵਿਚ ਇਕੱਠੇ ਹੋ ਗਏ। ਮੁਸਲਮਾਨਾਂ ਨੇ ਆਪਣੇ ਬੇਕਾਬੂ ਤੇ ਆਪ-ਹੁਦਰੇ ਫ਼ੌਜੀਆਂ ਨਾਲ ਸਿੱਖਾਂ ਉੱਤੇ ਹਮਲਾ ਕਰ ਦਿੱਤਾ। ਸਿੱਖ ਸੈਨਾ ਜੋਸ਼ ਤੇ ਉਤਸ਼ਾਹ ਵਿਚ ਭਰੀ ਉਨ੍ਹਾਂ ਦਾ ਮੁਕਾਬਲਾ ਕਰਨ ਲੱਗੀ। ਮੁਸਲਮਾਨਾਂ ਵਿਚ ਫੁੱਟ ਪੈ ਗਈ। ਅਜੇ ਜੰਗ ਚੱਲ ਰਹੀ ਸੀ ਕਿ ਅਫ਼ਗਾਨਾਂ ਨੇ ਮੁਸਲਮਾਨਾਂ ਦਾ ਸਾਥ ਛੱਡ ਦਿੱਤਾ। ਸਿੱਖਾਂ ਦਾ ਹੌਂਸਲਾ ਵੱਧ ਗਿਆ। ਮੁਸਲਮਾਨਾਂ ਦੇ ਮੀਰ ਤਕੀ ਅਤੇ ਰੰਗੜ ਰਾਜਪੂਤ ਮੁਹੰਮਦ ਜ਼ਮਾਨ ਵਰਗੇ ਨੇਤਾ ਮਾਰੇ ਗਏ। ਇਸ ਸਮੇਂ ਭਾਰੇ ਝੱਖੜ ਤੇ ਹਨੇਰੀ ਅਤੇ ਤੇਜ਼ ਵਰਖਾ ਨੇ ਦੋਹਾਂ ਧਿਰਾਂ ਨੂੰ ਲੜਨ ਤੋਂ ਅਸਮਰਥ ਕਰ ਦਿੱਤਾ। ਰਾਤ ਪਈ ਤਾਂ ਹਨੇਰੇ ਦਾ ਲਾਭ ਲੈ ਕੇ ਮੁਸਲਮਾਨ ਫ਼ੌਜ ਭੱਜ ਖੜੀ ਹੋਈ।

ਦਿਨ ਹੋਇਆ ਤਾਂ ਸਿੱਖਾਂ ਨੇ ਮੁਸਲਮਾਨ ਫ਼ੌਜ ਦਾ ਪਿੱਛਾ ਕਰਦੇ ਹੋਏ ਭੀਕੋਵਾਲ ਦੇ ਸਥਾਨ 'ਤੇ ਉਸ ਉੱਤੇ ਜ਼ੋਰਦਾਰ ਹਮਲਾ ਕਰ ਦਿੱਤਾ। ਇਥੇ ਮੁਸਲਮਾਨ ਫ਼ੌਜ ਤੇ ਉਸ ਦੇ ਨਾਲ ਰਲੇ ਜਹਾਦੀਆਂ ਨੂੰ ਲੱਕ-ਤੋੜਵੀਂ ਹਾਰ ਹੋਈ। ਇਸ ਜਿੱਤ ਵਿਚ ਬਾਬਾ ਦੀਪ ਸਿੰਘ ਜੀ ਤੇ ਉਨ੍ਹਾਂ ਦੇ ਦਲ ਦਾ ਵੱਡਾ ਹੱਥ ਸੀ। ਇਸ ਨਾਲ ਸਾਰਾ ਪੰਜਾਬ ਸਿੱਖਾਂ ਦੇ ਅਧੀਨ ਆ ਗਿਆ।

## ਬੰਦਾ ਸਿੰਘ ਦਾ ਮੁਸਲਮਾਨਾਂ ਵਿਚ ਭੈ

ਪੰਜਾਬ ਵਿਚ ਬਾਬਾ ਬੰਦਾ ਸਿੰਘ ਦੀਆਂ ਜਿੱਤਾਂ ਨਾਲ ਮੁਸਲਮਾਨਾਂ ਦੇ ਦਿਲਾਂ ਵਿਚ ਉਨ੍ਹਾਂ ਦਾ ਬੜਾ ਭੈ ਬੈਠ ਗਿਆ। ਉਹ ਬੰਦਾ ਸਿੰਘ ਨੂੰ ਬੜੀ ਭਿਆਨਕ ਹਸਤੀ ਸਮਝਣ ਲੱਗੇ, ਜਿਹੜਾ ਅਲੌਕਿਕ ਤੇ ਦੈਵੀ ਸ਼ਕਤੀਆਂ ਦਾ ਮਾਲਕ ਹੋਵੇ, ਜਿਸ ਕਰਕੇ ਉਸ ਉੱਤੇ ਕਿਸੇ ਅਸਤਰ-ਸ਼ਸਤਰ ਦਾ ਅਸਰ

ਨਹੀਂ ਹੁੰਦਾ ਸੀ। ਇਹੀ ਖੌਫ਼ ਅਤੇ ਦਹਿਸ਼ਤ ਮੁਗ਼ਲ ਫ਼ੌਜੀਆਂ ਵਿਚ ਵੀ ਵਿਆਪਤ ਸੀ। ਉਹ ਉਸ ਦੇ ਸਾਹਮਣੇ ਆਉਣ ਤੋਂ ਬਚਣ ਦੀ ਕੋਸ਼ਿਸ਼ ਕਰਦੇ ਸਨ।

## ਬਾਬਾ ਬੰਦਾ ਸਿੰਘ ਅਤੇ ਬਾਦਸ਼ਾਹ ਬਹਾਦਰ ਸ਼ਾਹ

ਬਾਦਸ਼ਾਹ ਬਹਾਦਰ ਸ਼ਾਹ ਉਸ ਸਮੇਂ ਦੱਖਣ ਤੋਂ ਪਰਤਦਾ ਹੋਇਆ ਅਜਮੇਰ ਦੇ ਸਥਾਨ 'ਤੇ ਪਹੁੰਚਿਆ ਸੀ, ਜਦੋਂ ਉਸ ਨੂੰ ਪੰਜਾਬ ਵਿਚ ਸਿੱਖਾਂ ਦੀ ਬਗ਼ਾਵਤ ਦੀ ਪਹਿਲੀ ਖ਼ਬਰ ਮਿਲੀ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਥੋੜ੍ਹੇ ਸਮੇਂ ਦੀ ਸੰਗਤ ਅਤੇ ਮੁਕਤਸਰ ਦੀ ਜੰਗ ਦੇ ਹਾਲਾਤ ਤੋਂ ਉਹ ਜਾਣ ਚੁੱਕਾ ਸੀ ਕਿ ਸਿੱਖ ਪੰਥ ਮਰਜੀਵੜਿਆਂ ਦੀ ਕੌਮ ਹੈ। ਜੇ ਇਸ ਨੂੰ ਦਬਾਇਆ ਨਾ ਗਿਆ ਤਾਂ ਇਹ ਮੁਗ਼ਲ ਹਕੂਮਤ ਦਾ ਹੀ ਇਕ ਦਿਨ ਨਾਸ ਕਰ ਦੇਣਗੇ। ਅਜਮੇਰ ਵਿਖੇ ਰਾਜਪੂਤਾਂ ਨਾਲ ਕਿਸੇ ਤਰ੍ਹਾਂ ਸੁਲਾਹ-ਸਫ਼ਾਈ ਕਰ ਕੇ ਉਹ ਦਿੱਲੀ ਨੂੰ ਦੌੜਿਆ ਤੇ ਉਥੇ ਪਹੁੰਚਣ ਸਾਰ ਉਸ ਨੇ ਅਵਧ, ਮੁਰਾਦਾਬਾਦ ਅਤੇ ਇਲਾਹਬਾਦ ਦੇ ਸੂਬੇਦਾਰਾਂ ਨੂੰ ਆਪਣੀਆਂ ਆਪਣੀਆਂ ਫ਼ੌਜਾਂ ਲੈ ਕੇ ਤੁਰੰਤ ਦਿੱਲੀ ਪਹੁੰਚਣ ਦਾ ਹੁਕਮ ਭੇਜਿਆ ਤੇ ਉਨ੍ਹਾਂ ਦੇ ਪੁੱਜਣ ਸਾਰ ਵੱਡੇ ਲਾਉ-ਲਸ਼ਕਰ ਨੂੰ ਪੰਜਾਬ ਉੱਤੇ ਚਾੜ੍ਹ ਦਿੱਤਾ।

ਉਸ ਸਮੇਂ ਸਿੱਖ ਸੈਨਾ ਬਾਬਾ ਬੰਦਾ ਸਿੰਘ ਦੀ ਅਗਵਾਈ ਵਿਚ ਰਿਆੜਕੀ ਦੇ ਇਲਾਕੇ ਵਿਚ ਸੀ। ਸੋਨੀਪਤ, ਥਾਨੇਸਰ, ਸਮਾਨਾ, ਸਢੌਰਾ, ਸਰਹਿੰਦ ਆਦਿ ਵਿਚ ਸਿੱਖਾਂ ਦੀ ਗਿਣਤੀ ਬਹੁਤ ਘੱਟ ਸੀ। ਇਸ ਲਈ ਸ਼ਾਹੀ ਫ਼ੌਜਾਂ ਨੇ ਇਨ੍ਹਾਂ ਸਥਾਨਾਂ 'ਤੇ ਸੌਖਿਆਂ ਹੀ ਕਬਜ਼ਾ ਕਰ ਲਿਆ। ਸਿੱਖਾਂ ਨੇ ਬਿਨੋਦ ਸਿੰਘ ਤੇ ਰਾਮ ਸਿੰਘ ਦੀ ਕਮਾਨ ਹੇਠ ਤਰਾਵਟੀ ਦੇ ਕੋਲ ਅਮੀਨਗੜ੍ਹ ਵਿਖੇ ਸ਼ਾਹੀ ਫ਼ੌਜਾਂ ਦਾ ਜ਼ਬਰਦਸਤ ਮੁਕਾਬਲਾ ਕੀਤਾ ਤੇ ਇਕ ਵਾਰ ਉਨ੍ਹਾਂ ਦੇ ਪੈਰ ਥਿੜਕਾ ਦਿੱਤੇ ਪਰ ਦੁਸ਼ਮਣ ਫ਼ੌਜ ਦੀ ਭਾਰੀ ਗਿਣਤੀ ਸਾਹਮਣੇ ਸਿੱਖ ਬਹੁਤੀ ਦੇਰ ਨਾ ਜੰਮ ਸਕੇ। ਦੋਹਾਂ ਧਿਰਾਂ ਦੀ ਕਾਫ਼ੀ ਜਾਨੀ ਨੁਕਸਾਨ ਹੋਇਆ ਤੇ ਉਹ ਪਿੱਛੇ ਹਟ ਗਏ।

ਲੋਹਗੜ੍ਹ ਵਿਚ ਬਾਬਾ ਬੰਦਾ ਸਿੰਘ ਦੀ ਕਮਾਨ ਹੇਠ ਸਿੱਖਾਂ ਦੀ ਸ਼ਾਹੀ ਫ਼ੌਜਾਂ ਨਾਲ ਮੈਦਾਨੀ ਇਲਾਕੇ ਵਿਚ ਆਖ਼ਰੀ ਲੜਾਈ ਹੋਈ। ਸ਼ਾਹੀ ਫ਼ੌਜ

ਨੇ ਵੱਡੀ ਸੰਖਿਆ ਵਿਚ ਕਿਲ੍ਹੇ ਨੂੰ ਘੇਰ ਲਿਆ ਤੇ ਅੰਦਰ ਰਸਦ-ਪਾਣੀ ਜਾਣਾ ਬੰਦ ਕਰ ਦਿੱਤਾ। ਬਾਬਾ ਬੰਦਾ ਸਿੰਘ ਆਪਣੇ ਸਾਥੀਆਂ ਸਣੇ ਲੋਹਗੜ੍ਹ ਤੋਂ ਨਿਕਲ ਕੇ ਨਾਹਨ ਦੀਆਂ ਪਹਾੜੀਆਂ ਵੱਲ ਨਿਕਲ ਗਿਆ। ਬਾਬਾ ਦੀਪ ਸਿੰਘ ਜੀ ਵੀ ਨਾਲ ਸਨ।

ਸਿੱਖਾਂ ਨੇ ਬਾਬਾ ਬੰਦਾ ਸਿੰਘ ਦੀ ਅਗਵਾਈ ਵਿਚ ਕਈ ਪਹਾੜੀ ਰਾਜਾਂ ਨੂੰ ਜਿੱਤ ਲਿਆ। ਆਪਣੀ ਤਾਕਤ ਵਧਾ ਕੇ ਉਨ੍ਹਾਂ ਨੇ ਬਹਿਰਾਮਪੁਰ, ਬਟਾਲਾ ਤੇ ਕਲਾਨੌਰ ਵੀ ਜਿੱਤ ਲਏ। ਇਸ ਸਮੇਂ ਬਹਾਦਰ ਸ਼ਾਹ ਦੀ ਮੌਤ ਹੋ ਗਈ। ਇਸ ਨਾਲ ਸਿੱਖਾਂ ਦੇ ਵਿਰੁੱਧ ਮੁਗ਼ਲਾਂ ਦੀ ਮੁਹਿੰਮ ਢਿੱਲੀ ਪੈ ਗਈ ਤੇ ਸਿੱਖਾਂ ਨੂੰ ਸਮਾਂ ਸ਼ਾਂਤੀ ਨਾਲ ਰਹਿਣਾ ਨਸੀਬ ਹੋਇਆ।

ਇਸ ਸਮੇਂ ਬਾਬਾ ਬੰਦਾ ਸਿੰਘ ਅਨੰਦਪੁਰ ਟਿਕਿਆ ਹੋਇਆ ਸੀ। ਬਾਬਾ ਦੀਪ ਸਿੰਘ ਜੀ ਵੀ ਆਪਣੇ ਕੁਝ ਸਾਥੀਆਂ ਸਮੇਤ ਨਾਲ ਸਨ। ਬਾਬਾ ਬੰਦਾ ਸਿੰਘ ਤਿੰਨ ਮਹੀਨਿਆਂ ਤੋਂ ਵੱਧ ਸਮਾਂ ਅਨੰਦਪੁਰ ਟਿਕਿਆ ਰਿਹਾ।

# ਬਾਬਾ ਦੀਪ ਸਿੰਘ ਜੀ ਨੂੰ ਸ਼ਹੀਦ ਦੀ ਉਪਾਧੀ

ਬਾਬਾ ਦੀਪ ਸਿੰਘ ਜੀ ਤੇ ਉਨ੍ਹਾਂ ਦਾ ਦਲ ਸਭਨਾਂ ਲੜਾਈਆਂ ਵਿਚ ਮੂਹਰੇ ਹੋ ਕੇ ਲੜਦਾ ਰਿਹਾ ਸੀਂ। ਬਾਬਾ ਜੀ ਆਪ ਰਣ-ਭੂਮੀ ਵਿਚ ਸ਼ੇਰਾਂ ਵਾਂਗ ਗੱਜਦੇ, ਦੁਸ਼ਮਣਾਂ ਦਾ ਸੰਘਾਰ ਕਰਦੇ ਸਨ।

ਹੁਣ ਅਨੰਦਪੁਰ ਸਾਹਿਬ ਦੇ ਸ਼ਾਂਤ ਵਾਯੂਮੰਡਲ ਵਿਚ ਰਹਿ ਕੇ ਬਾਬਾ ਦੀਪ ਸਿੰਘ ਜੀ ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੇ ਅਨੰਦਪੁਰ ਸਾਹਿਬ ਦਾ ਸਮਾਂ ਬੰਨ੍ਹ ਦਿੱਤਾ। ਦੋਵੇਂ ਵਕਤ ਦੀਵਾਨ ਸੱਜਣ ਲੱਗੇ। ਸ਼ਬਦ-ਕੀਰਤਨ ਦੀ ਛਹਿਬਰ ਹੁੰਦੀ। ਗੁਰਮਤਿ ਦਾ ਪ੍ਰਚਾਰ ਹੁੰਦਾ। ਬਾਬਾ ਦੀਪ ਸਿੰਘ ਜੀ ਗੁਰਬਾਣੀ ਦੀ ਵਿਆਖਿਆ ਅਤੇ ਗੁਰ-ਸ਼ਬਦ ਦੀ ਕਥਾ ਕਰਦੇ। ਪ੍ਰੋ. ਪ੍ਰਕਾਸ਼ ਸਿੰਘ ਅਨੁਸਾਰ ਜਿਵੇਂ ਦਮਦਮਾ ਸਾਹਿਬ ਵਿਖੇ ਰਹਿ ਕੇ ਆਪ ਨੇ ਗੁਰਬਾਣੀ ਦਾ ਪ੍ਰਚਾਰ ਕਰ ਕੇ ਨਾਮਣਾ ਖੱਟਿਆ ਸੀ, ਇਸੇ ਤਰ੍ਹਾਂ ਇਥੇ ਵੀ ਤਿੰਨ ਮਹੀਨਿਆਂ ਵਿਚ ਆਪ ਨੇ ਬਹੁਤ ਸ਼ਲਾਘਾ ਪ੍ਰਾਪਤ ਕੀਤੀ।

ਬਾਬਾ ਬੰਦਾ ਸਿੰਘ ਮੁਗ਼ਲਾਂ ਨਾਲ ਯੁੱਧਾਂ ਵਿਚ ਬਾਬਾ ਦੀਪ ਸਿੰਘ ਜੀ ਦੀ ਅਦੁੱਤੀ ਬੀਰਤਾ ਤੇ ਸਾਹਸ ਅੱਖੀਂ ਵੇਖ ਚੁੱਕਾ ਸੀ। ਹੁਣ ਗੁਰਬਾਣੀ ਦੇ

ਵਿਆਖਿਆਕਾਰ ਵਜੋਂ ਉਹ ਬਹੁਤ ਪ੍ਰਭਾਵਤ ਹੋਇਆ। ਪ੍ਰੋ. ਪ੍ਰਕਾਸ਼ ਸਿੰਘ ਲਿਖਦੇ ਹਨ ਕਿ ਇਕ ਦਿਨ ਸਵੇਰ ਦੇ ਦੀਵਾਨ ਵਿਚ ਬਾਬਾ ਦੀਪ ਸਿੰਘ ਜਦ ਕਥਾ ਕਰ ਕੇ ਬੈਠੇ ਤਾਂ ਭੋਗ ਪੈਣ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਨੇ ਉੱਠ ਕੇ ਸੰਗਤਾਂ ਨੂੰ ਸੰਬੋਧਨ ਕੀਤਾ। ਉਸ ਨੇ ਆਖਿਆ, "ਸਮਾਨਾ, ਸਢੌਰਾ, ਸਰਹਿੰਦ ਤੇ ਸਹਾਰਨਪੁਰ ਦੇ ਯੁੱਧਾਂ ਵਿਚ ਸਾਨੂੰ ਜੋ ਜਿੱਤਾਂ ਪ੍ਰਾਪਤ ਹੋਈਆਂ ਹਨ, ਉਹ ਗੁਰੂ ਦੀ ਮਿਹਰ ਦਾ ਸਦਕਾ ਹਨ। ਮੇਰੇ ਸਾਥੀਆਂ ਨੇ ਅਤੇ ਬਾਬਾ ਦੀਪ ਸਿੰਘ ਤੇ ਉਨ੍ਹਾਂ ਦੇ ਜਥੇ ਨੇ ਬਹੁਤ ਘਾਲਣਾ ਘਾਲੀਆਂ ਹਨ। ਉਨ੍ਹਾਂ ਦੀ ਸ਼ਲਾਘਾ ਕਰਨ ਲਈ ਮੇਰੇ ਕੋਲ ਸ਼ਬਦ ਨਹੀਂ ਹਨ। ਬਾਬਾ ਦੀਪ ਸਿੰਘ ਹਰ ਸਮੇਂ ਮੈਦਾਨ ਵਿਚ ਅੱਗੇ ਰਹੇ ਹਨ। ਉਨ੍ਹਾਂ ਦਾ ਕੋਈ ਵਾਰ ਖ਼ਾਲੀ ਨਹੀਂ ਸੀ ਜਾਂਦਾ। ਉਨ੍ਹਾਂ ਦਾ ਲੰਬਾ ਕੱਦ, ਭਰਵਾਂ ਚਿਹਰਾ, ਲਾਲ ਭੱਖਦਾ ਰੰਗ ਤੇ ਬਾਹੂ ਬਲ ਵੇਖ ਕੇ ਵੈਰੀ ਥਰ ਥਰ ਕੰਬਦੇ ਸਨ। ਬਾਬਾ ਜੀ ਵਿਚ ਨਿਡਰਤਾਂ ਹੈ, ਸ਼ਹਾਦਤ ਦਾ ਚਾਉ ਹੈ ਅਤੇ ਗੁਰਬਾਣੀ ਨਾਲ ਪਿਆਰ ਹੈ। ਇਹ ਅਜਿਹੇ ਗੁਣ ਹਨ ਜਿਨ੍ਹਾਂ ਨੇ ਸਾਡੇ ਸਾਰਿਆਂ ਦੇ ਮਨ ਮੋਹ ਲਏ ਹਨ। ਬਾਬਾ ਦੀਪ ਸਿੰਘ ਗਿਆਨੀ ਵੀ ਹਨ ਤੇ ਪ੍ਰਚਾਰਕ ਵੀ ਅਤੇ ਨਾਲ ਹੀ ਉਹ ਇਕ ਬਹਾਦਰ ਤੇ ਨਿਰਭੈ ਯੋਧੇ ਵੀ ਹਨ।"

ਬਾਬਾ ਦੀਪ ਸਿੰਘ ਆਪਣੀ ਉਪਮਾ ਸੁਣਦੇ ਹੀ ਇਕ-ਦਮ ਦੀਵਾਨ ਵਿਚ ਉੱਠ ਕੇ ਖੜੇ ਹੋ ਗਏ। ਗਲ ਵਿਚ ਪੱਲਾ ਪਾ ਕੇ ਹੱਥ ਜੋੜ ਕੇ ਕਹਿਣ ਲੱਗੇ, "ਬਸ ਕਰੋ, ਹੋਰ ਕੁਝ ਨਾ ਕਵ੍ਹੋ। ਮੈਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਘਰ ਦਾ ਸੇਵਕ ਹਾਂ। ਇਥੇ ਅਨੰਦਪੁਰ ਸਾਹਿਬ ਰਹਿ ਕੇ ਮੈਂ ਗੁਰੂ ਜੀ ਕੋਲੋਂ ਅੰਮ੍ਰਿਤ ਛਕਿਆ ਸੀ। ਉਨ੍ਹਾਂ ਕੋਲੋਂ ਸਿੱਖਿਆ ਲਈ ਸੀ ਤੇ ਅਸੀਸਾਂ ਪ੍ਰਾਪਤ ਕੀਤੀਆਂ ਸਨ। ਇਹ ਸਭ ਦਸਮੇਸ਼ ਪਿਤਾ ਜੀ ਦੀ ਕਿਰਪਾ ਨਾਲ ਹੀ ਮੈਂ ਕੁਝ ਸੇਵਾ ਕਰ ਸਕਿਆ ਹਾਂ। ਮੇਰੀ ਸਿਫ਼ਤ ਨਾ ਕਰੋ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਿਫ਼ਤਾਂ ਕਰੋ। ਉਨ੍ਹਾਂ ਦੇ ਗੁਣ ਗਾਉ। ਸਾਡੀਆਂ ਜਿੱਤਾਂ ਇਸ ਕਰਕੇ ਹੋਈਆਂ ਹਨ ਕਿਉਂਕਿ ਗੁਰੂ ਜੀ ਦਾ ਮਿਹਰ ਭਰਿਆ ਹੱਥ ਸਾਡੀ ਪਿੱਠ ਉਪਰ ਹੈ। ਉਹ ਸਾਡੇ ਅੰਗ ਸੰਗ ਹਨ।"

ਬਾਬਾ ਦੀਪ ਸਿੰਘ ਜੀ ਨੇ ਜਦ ਇਹੋ ਜਿਹੇ ਨਿਮਰਤਾ ਭਰਪੂਰ ਤੇ ਦਰਦ ਭਰੇ ਸ਼ਬਦ ਕਹੇ, ਤਾਂ ਉਥੇ ਬੈਠੀਆਂ ਸੰਗਤਾਂ ਦੇ ਮੂੰਹੋਂ ਆਪ-ਮੁਹਾਰੇ ਨਿਕਲਿਆ, "ਧੰਨ ਗੁਰੂ ਗੋਬਿੰਦ ਸਿੰਘ ਸਾਹਿਬ!" "ਧੰਨ ਸਿੱਖੀ!" "ਧੰਨ ਬਾਬਾ ਦੀਪ

ਸਿੰਘ ਜੀ!"

ਸੰਗਤ ਵਿਚੋਂ ਇਕ ਬਜ਼ੁਰਗ ਨੇ ਆਖਿਆ, "ਬਾਬਾ ਦੀਪ ਸਿੰਘ 'ਜ਼ਿੰਦਾ ਸ਼ਹੀਦ' ਹੈ। ਇਸ ਨੂੰ ਸ਼ਹੀਦ ਦੀ ਉਪਾਧੀ ਦੇਣੀ ਚਾਹੀਦੀ ਹੈ।"

ਸੰਗਤਾਂ ਨੇ ਜੈਕਾਰੇ ਲਾ ਕੇ ਉਸ ਦੀ ਪ੍ਰਵਾਨਗੀ ਦਿੱਤੀ।

ਬਾਬਾ ਦੀਪ ਸਿੰਘ ਜੀ ਦੀ ਇਸ ਉਪਾਧੀ ਤੋਂ ਹੀ ਸ਼ਹੀਦਾਂ ਦੀ ਮਿਸਲ ਚੱਲੀ। ਬਾਬਾ ਜੀ ਇਸ ਮਿਸਲ ਦੇ ਸਭ ਤੋਂ ਵੱਡੇ ਮੁਖੀ ਸਨ। ਇਸ ਮਿਸਲ ਵਿਚ ਆਪ ਦੇ ਨਾਲ ਕੁਝ ਹੋਰ ਮੁਖੀਏ ਵੀ ਸਨ। ਉਨ੍ਹਾਂ ਵਿਚੋਂ ਕੁਝ ਨਾਂ ਇਹ ਹਨ: ਗੁਰਬਖ਼ਸ਼ ਸਿੰਘ ਪਿੰਡ ਲੇਲ, ਭਾਈ ਸੁਧ ਸਿੰਘ ਪਿੰਡ ਦੋਹਾ, ਭਾਈ ਦਰਗਾਹ ਸਿੰਘ, ਭਾਈ ਸ਼ੇਰ ਸਿੰਘ ਤੇ ਭਾਈ ਹੀਰਾ ਸਿੰਘ ਆਦਿ।

ਸ਼ਹੀਦਾਂ ਦੀ ਮਿਸਲ ਨੇ ਸਮੇਂ ਸਮੇਂ ਸਿਰ ਦੇਸ਼ ਅਤੇ ਕੌਮ ਦੀ ਬੜੀ ਸੇਵਾ ਕੀਤੀ ਸੀ।

ਸ੍ਰੀ ਅਨੰਦਪੁਰ ਸਾਹਿਬ ਤਿੰਨ ਕੁ ਮਹੀਨੇ ਰਹਿ ਕੇ ਬਾਬਾ ਦੀਪ ਸਿੰਘ ਬੰਦਾ ਸਿੰਘ ਨਾਲ ਮਾਝੇ ਦੇ ਵੱਖ ਵੱਖ ਪਿੰਡਾਂ ਵਿਚ ਹੁੰਦੇ ਹੋਏ ਸ੍ਰੀ ਅੰਮ੍ਰਿਤਸਰ ਆ ਪੁੱਜੇ।

# ਬਾਬਾ ਬੰਦਾ ਸਿੰਘ ਵਿਚ ਹਉਮੈ ਆਉਣੀ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਸਿੰਘ ਨੂੰ ਥਾਪੜਾ ਦੇ ਕੇ ਪੰਜਾਬ ਭੇਜਿਆ ਸੀ। ਉਸ ਨੂੰ ਆਪਣਾ ਤੇਜ, ਆਪਣੇ ਤੀਰ, ਆਪਣਾ ਨਿਸ਼ਾਨ ਸਾਹਿਬ ਬਖ਼ਸ਼ਿਆ ਸੀ। ਪੰਜਾਬ ਦੇ ਸਿੱਖਾਂ ਦੇ ਨਾਂ ਹੁਕਮਨਾਮੇ ਦਿੱਤੇ ਸਨ ਕਿ ਸਿੱਖ ਉਸ ਨੂੰ ਆਪਣਾ ਨੇਤਾ ਮੰਨ ਕੇ ਮੁਗ਼ਲਾਂ ਦੇ ਜ਼ੁਲਮ ਦੇ ਖਿਲਾਫ਼ ਮੈਦਾਨ ਵਿਚ ਨਿਤਰਨ। ਗੁਰੂ ਜੀ ਦੀਆਂ ਇਨ੍ਹਾਂ ਬਖ਼ਸ਼ਿਸ਼ਾਂ ਕਰਕੇ ਹੀ ਬੰਦਾ ਸਿੰਘ ਨੂੰ ਸੈਨਿਕ ਸਫਲਤਾਵਾਂ ਪ੍ਰਾਪਤ ਹੋਈਆਂ ਸਨ। ਬੰਦਾ ਸਿੰਘ ਨੇ ਗੁਰੂ ਜੀ ਨੂੰ ਇਹ ਬਚਨ ਦਿੱਤਾ ਸੀ ਕਿ ਉਹ ਜ਼ਿੰਦਗੀ ਭਰ ਗੁਰੂ ਜੀ ਦਾ ਬੰਦਾ (ਸੇਵਕ) ਰਹੇਗਾ। ਉਸ ਨੇ ਇਹ ਵੀ ਪ੍ਰਣ ਕੀਤਾ ਸੀ ਕਿ ਉਹ ਪੰਜਾਂ ਸਿੰਘਾਂ ਦੀ ਸਲਾਹ ਵਿਚ ਚਲੇਗਾ। ਪਰ ਜਦੋਂ ਉਸ ਨੂੰ ਜਿੱਤਾਂ ਪ੍ਰਾਪਤ ਹੋਈਆਂ ਤੇ ਹਰ ਪਾਸੇ ਉਸ ਦੀ ਧਾਂਕ ਬੈਠ ਗਈ, ਤਾਂ ਉਸ ਦੇ ਮਨ ਵਿਚ ਹਉਮੈ ਦਾ ਪ੍ਰਵੇਸ਼ ਹੋ ਗਿਆ। ਉਹ ਇਹ ਸਮਝਣ ਲੱਗ ਪਿਆ ਕਿ ਸਾਰੀਆਂ ਜਿੱਤਾਂ ਉਸ

ਦੀ ਨਿੱਜੀ ਬਹਾਦਰੀ ਅਤੇ ਵਧੀਆ ਸੈਨਾ ਸੰਚਾਲਣ ਕਾਰਨ ਹੋਈਆਂ ਹਨ।

ਹਉਮੈ ਦੇ ਪ੍ਰਵੇਸ਼ ਨਾਲ ਬੰਦਾ ਸਿੰਘ ਦੇ ਵਿਹਾਰ ਵਿਚ ਨਿਮਰਤਾ ਅਤੇ ਸੇਵਾ-ਭਾਵਨਾ ਗ਼ਾਇਬ ਹੋਣ ਲੱਗੀਆਂ। ਉਸ ਦੇ ਲਹਿਜ਼ੇ ਤੋਂ ਹਕੂਮਤ ਪ੍ਰਗਟ ਹੋਣ ਲੱਗੀ। ਸਿੱਖਾਂ ਵਲੋਂ ਮਿਲਿਆ ਮਾਣ-ਆਦਰ ਤੇ ਵਡਿਆਈ ਉਸ ਨੂੰ ਨਾ ਪਚੇ ਤੇ ਉਸ ਵਿਚ ਹੰਕਾਰ ਆ ਗਿਆ। ਉਹ ਸਿੱਖਾਂ ਉੱਤੇ ਗੁਰੂ ਸਾਹਿਬ ਵਾਂਗ ਹੁਕਮ ਹਾਸਲ ਕਰਨਾ ਚਾਹੁੰਦਾ ਸੀ। ਉਸ ਨੂੰ ਇਹ ਵਿਸਰ ਗਿਆ ਕਿ ਇਨ੍ਹਾਂ ਸਿੱਖਾਂ ਦੇ ਸਹਿਯੋਗ ਕਾਰਨ ਹੀ ਉਹ ਏਨਾ ਉੱਚਾ ਹੋਇਆ ਹੈ।

ਹਕੂਮਤੀ ਵਿਹਾਰ ਤੋਂ ਅੱਗੇ ਵੱਧ ਕੇ ਬੰਦਾ ਸਿੰਘ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਗੱਦੀ ਲਾ ਕੇ ਬੈਠਣ ਦੀ ਕੋਸ਼ਿਸ਼ ਕੀਤੀ। ਪਰ ਮੁਖੀ ਸਿੱਖਾਂ ਨੇ ਉਸ ਨੂੰ ਅਜਿਹਾ ਕਰਨ ਤੋਂ ਰੋਕ ਦਿੱਤਾ। ਉਨ੍ਹਾਂ ਨੇ ਤਾੜਨਾ ਕੀਤੀ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪੀ ਹੈ। ਤੁਹਾਨੂੰ ਗੁਰੂ ਨਹੀਂ ਸੀ ਬਣਾਇਆ। ਉਨ੍ਹਾਂ ਤੁਹਾਨੂੰ ਸਿਰਫ਼ ਸੈਨਾ-ਨਾਇਕ ਬਣਾ ਕੇ ਭੇਜਿਆ ਸੀ। ਹਰਿਮੰਦਰ ਸਾਹਿਬ ਵਿਚ ਕੋਈ ਗੱਦੀ ਲਾ ਕੇ ਨਹੀਂ ਬੈਠ ਸਕਦਾ। ਇਥੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਇਸਥਿਤ ਹੋਣਗੇ।

## ਬਾਬਾ ਦੀਪ ਸਿੰਘ ਜੀ ਦੀ ਬੰਦਾ ਸਿੰਘ ਨੂੰ ਲਲਕਾਰ

ਬੰਦਾ ਸਿੰਘ ਸਿੱਖਾਂ ਦੇ ਵਿਰੋਧ ਕਰਨ ਤੇ ਪਹਿਲੀ ਵਾਰ ਤਾਂ ਟਲ ਗਿਆ ਪਰ ਉਸ ਦੇ ਅੰਦਰ ਵਸ ਚੁਕੇ ਹੰਕਾਰ ਨੇ ਉਸ ਨੂੰ ਮੁੜ ਉਤੇਜਿਤ ਕੀਤਾ। ਉਸ ਨੇ ਸੋਚਿਆ, ਮੈਂ ਇਨ੍ਹਾਂ ਸਿੱਖਾਂ ਦਾ ਸਰਬ-ਉੱਚ ਸਰਦਾਰ ਹਾਂ। ਮੈਂ ਜੋ ਚਾਹਾਂ ਕਰ ਸਕਦਾ ਹਾਂ, ਕਿਸੇ ਦੀ ਜੁਰੱਅਤ ਨਹੀਂ ਕਿ ਮੈਨੂੰ ਰੋਕ ਸਕੇ।

ਇਸ ਉਨਮਾਦ ਵਿਚ ਭਰਿਆ ਉਹ ਵਿਸਾਖੀ (ਸੰਨ ੧੭੧੬ ਈ:) ਵਾਲੇ ਦਿਨ ਉਹ ਆਪਣੇ ਸੇਵਕਾਂ ਕੋਲੋਂ ਸਿਰ ਉੱਤੇ ਛਤਰ ਝੁਲਾਉਂਦਾ ਹੋਇਆ ਹਰਿਮੰਦਰ ਸਾਹਿਬ ਦੇ ਅੰਦਰ ਆ ਵੜਿਆ ਤੇ ਗੱਦੀ ਲਾ ਕੇ ਬੈਠ ਗਿਆ। ਉਸ ਸਮੇਂ ਬਾਬਾ ਦੀਪ ਸਿੰਘ ਜੀ ਵੀ ਅੰਮ੍ਰਿਤਸਰ ਹੀ ਸਨ। ਪ੍ਰੋ. ਪ੍ਰਕਾਸ਼ ਸਿੰਘ ਅਨੁਸਾਰ ਉਨ੍ਹਾਂ ਨੇ ਜਦੋਂ ਇਹ ਖ਼ਬਰ ਸੁਣੀ ਤਾਂ ਇਕ ਦਮ ਹਰਿਮੰਦਰ ਸਾਹਿਬ ਦੇ ਅੰਦਰ ਪਹੁੰਚ ਗਏ। ਉਨ੍ਹਾਂ ਨੇ ਉਥੇ ਬੈਠੀ ਸੰਗਤ ਦੇ ਸਾਹਮਣੇ ਗਰਜ ਕੇ

ਬੰਦੇ ਨੂੰ ਲਲਕਾਰਿਆ। ਨਾਲ ਹੀ ਆਪ ਨੇ ਸੰਗਤ ਨੂੰ ਪ੍ਰੇਰਿਆ ਕਿ ਤੁਸੀਂ ਕਿਵੇਂ ਬੰਦੇ ਨੂੰ ਇਸ ਤਰ੍ਹਾਂ ਇਸ ਅਸਥਾਨ ਉੱਤੇ ਬੈਠਣ ਦਿੱਤਾ ਹੈ।

ਬਾਬਾ ਦੀਪ ਸਿੰਘ ਜੀ ਦੀ ਗਰਜਵੀਂ ਲਲਕਾਰ ਅਤੇ ਉਨ੍ਹਾਂ ਦਾ ਗ਼ੁੱਸੇ ਵਿਚ ਲਾਲ ਸੂਹਾ ਚਿਹਰਾ ਵੇਖ ਕੁ ਬੰਦਾ ਸਿਰ ਤੋਂ ਲੈ ਕੇ ਪੈਰਾਂ ਤੱਕ ਕੰਬ ਗਿਆ। ਉਸ ਸਮੇਂ ਬਾਬਾ ਬਿਨੋਦ ਸਿੰਘ ਤੇ ਬਾਬਾ ਕਾਹਨ ਸਿੰਘ ਭੋਲਾ ਵੀ ਸੰਗਤ ਵਿਚ ਬੈਠੇ ਸਨ, ਉਹ ਦੋਵੇਂ ਇਕ ਦਮ ਭੜਕ ਕੇ ਉੱਠੇ ਤੇ ਅੱਗੇ ਵੱਧ ਕੇ ਬੰਦੇ ਨੂੰ ਧਰੀਕ ਕੇ ਗਧੇਲੇ ਤੋਂ ਉਠਾ ਦਿੱਤਾ।

## ਖ਼ਾਲਸੇ ਵਿਚ ਫੁੱਟ

ਬੰਦਾ ਸਿੰਘ ਉਸ ਵੇਲੇ ਤਾਂ ਵੱਟ ਖਾਂਦਾ ਹੋਇਆ ਹਰਿਮੰਦਰ ਸਾਹਿਬ ਤੋਂ ਬਾਹਰ ਆ ਗਿਆ ਪਰ ਉਸ ਦਾ ਹੰਕਾਰ ਨਾ ਟੁੱਟਾ, ਨਾ ਉਸ ਨੇ ਆਪਣੀ ਗ਼ਲਤੀ ਮੰਨੀ। ਇਸ ਨਾਲ ਸਿੱਖਾਂ ਦੇ ਮਨਾਂ ਵਿਚੋਂ ਉਸ ਦਾ ਆਦਰ-ਭਾਉ ਘਟਣ ਲੱਗਾ। ਜੇ ਉਹ ਆਪਣੀ ਭੁੱਲ ਦੀ ਖਿਮਾ ਮੰਗ ਲੈਂਦਾ ਤਾਂ ਗੱਲ ਮੁੱਕ ਜਾਂਦੀ ਪਰ ਉਸ ਨੇ ਅਜਿਹਾ ਕਰਨ ਦੀ ਥਾਂ ਸਗੋਂ ਸਿੱਖ ਰਹੁ-ਰੀਤ ਦੀ ਉਲੰਘਣਾ ਸ਼ੁਰੂ ਕਰ ਦਿੱਤੀ ਤੇ ਆਪਣੀ ਹੀ ਰੀਤ ਚਲਾਉਣ ਦੀ ਕੋਸ਼ਿਸ਼ ਸ਼ੁਰੂ ਕਰ ਦਿੱਤੀ। ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਚੱਲੇ ਆ ਰਹੇ ਬੋਲ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਦੀ ਜਗ੍ਹਾ ਦਰਸ਼ਨੀ ਫ਼ਤਹਿ ਬੁਲਾਉਣ ਦਾ ਹੁਕਮ ਦਿੱਤਾ। ਉਸ ਦੇ ਇਨ੍ਹਾਂ ਕਾਰਿਆਂ ਕਰਕੇ ਸਿੱਖ ਉਸ ਤੋਂ ਦੂਰ ਹਟਣ ਲੱਗੇ। ਸਿੱਖੀ ਸਿਧਾਂਤਾਂ ਤੇ ਅਸੂਲਾਂ ਦਾ ਬਦਲਣਾ ਸਿੱਖ ਕਦੀ ਸਹਿਣ ਨਹੀਂ ਸਨ ਕਰ ਸਕਦੇ।

ਇਸ ਖਿਚੋਤਾਣ ਤੋਂ ਸਿਆਣੇ ਸਿੱਖਾਂ ਨੂੰ ਇਹ ਚਿੰਤਾ ਲੱਗੀ ਕਿ ਬੰਦੇ ਨੇ ਪੰਜਾਬ ਵਿਚ ਆ ਕੇ ਹੁਣ ਤਕ ਜੋ ਕੰਮ ਕੀਤਾ ਸੀ, ਉਸ 'ਤੇ ਪਾਣੀ ਹੀ ਨਾ ਫਿਰ ਜਾਏ। ਜੇ ਆਪਸੀ ਫੁੱਟ ਵੱਧਦੀ ਗਈ ਤਾਂ ਪ੍ਰਾਪਤ ਹੋਈਆਂ ਜਿੱਤਾਂ ਹਾਰਾਂ ਵਿਚ ਨਾ ਬਦਲ ਜਾਣ। ਇਸ ਤੌਖ਼ਲੇ ਕਾਰਨ ਕੁਝ ਸਿਆਣੇ ਸਿੱਖਾਂ ਨੇ ਬੰਦੇ ਕੋਲ ਜਾ ਕੇ ਉਸ ਨੂੰ ਸਮਝਾਉਣ ਬੁਝਾਉਣ ਦੀ ਬੜੀ ਕੋਸ਼ਿਸ਼ ਕੀਤੀ। ਉਸ ਨੂੰ ਫੁੱਟ ਦੇ ਹੋਣ ਵਾਲੇ ਨੁਕਸਾਨਾਂ ਬਾਰੇ ਆਗਾਹ ਕੀਤਾ ਕਿ ਇਸ ਨਾਲ ਦੇਸ਼ ਤੇ ਧਰਮ ਦੀ ਭਾਰੀ ਹਾਨੀ ਹੋਵੇਗੀ। ਮੁਗ਼ਲਾਂ ਦੇ ਹੌਂਸਲੇ

ਵੱਧ ਜਾਣਗੇ। ਇਸ ਲਈ ਉਹ ਸੈਨਿਕ ਅਗਵਾਈ ਤਕ ਸੀਮਤ ਰਹੇ ਤੇ ਧਾਰਮਿਕ ਮਾਮਲਿਆਂ ਵਿਚ ਦਖ਼ਲ ਨਾ ਦੇਵੇ।

ਪਰ ਹੰਕਾਰ ਵਿਚ ਅੰਨ੍ਹੇ ਹੋਏ ਬੰਦੇ ਨੇ ਇਕ ਨਾ ਮੰਨੀ।

# ਤੱਤ ਖ਼ਾਲਸਾ ਅਤੇ ਬੰਦਈ ਖ਼ਾਲਸਾ

ਬੰਦਾ ਸਿੰਘ ਦੇ ਕਠੋਰ ਰਵੱਈਏ ਨੂੰ ਵੇਖ ਕੇ ਬਹੁਤ ਸਾਰੇ ਉੱਘੇ ਸਿੱਖ ਸਰਦਾਰ ਉਸ ਦੇ ਵਿਰੁੱਧ ਹੋ ਗਏ। ਉਨ੍ਹਾਂ ਨੇ ਅੰਮ੍ਰਿਤਸਰ ਵਿਖੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਇਕੱਠ ਕੀਤਾ। ਇਸ ਇਕੱਠ ਵਿਚ ਸੈਂਕੜੇ ਸਿੱਖਾਂ ਨੇ ਭਾਗ ਲਿਆ। ਇਨ੍ਹਾਂ ਵਿਚ ਬਾਬਾ ਬਿਨੋਦ ਸਿੰਘ, ਬਾਬਾ ਕਾਹਨ ਸਿੰਘ ਭੋਲਾ, ਭਾਈ ਗੁਰਬਖਸ਼ ਸਿੰਘ, ਭਾਈ ਫ਼ਤਹਿ ਸਿੰਘ, ਭਾਈ ਧਰਮ ਸਿੰਘ, ਭਾਈ ਕੇਸਰ ਸਿੰਘ, ਭਾਈ ਪ੍ਰੇਮ ਸਿੰਘ, ਭਾਈ ਰਾਮ ਸਿੰਘ, ਭਾਈ ਦਰਬਾਰਾ ਸਿੰਘ, ਦੀਵਾਨ ਬਹਾਦਰ ਸਿੰਘ, ਭਾਈ ਬੁੱਢਾ ਸਿੰਘ ਤਾਰੂਕੇ, ਭਾਈ ਹਰੀ ਸਿੰਘ, ਭਾਈ ਤੇਜਾ ਸਿੰਘ, ਭਾਈ ਨਗਾਹੀਆ ਸਿੰਘ, ਭਾਈ ਹਰਸਾ ਸਿੰਘ ਆਦਿ ਬਹੁਤ ਸਾਰੇ ਉੱਘੇ ਸਿੱਖ ਸ਼ਾਮਲ ਸਨ।

ਇਕੱਤਰਤਾ ਵਿਚ ਪਹਿਲੇ ਤਾਂ ਬੰਦਾ ਸਿੰਘ ਦੇ ਵਿਹਾਰ ਦੇ ਵਿਰੁੱਧ ਸਖ਼ਤ ਰੋਸ ਪ੍ਰਗਟ ਕੀਤਾ ਗਿਆ ਅਤੇ ਫੇਰ ਫ਼ੈਸਲਾ ਕੀਤਾ ਕਿ ਆਪਣੇ ਆਪਣੇ ਇਲਾਕੇ ਦੇ ਸਿੱਖਾਂ ਨੂੰ ਪ੍ਰੇਰਿਆ ਜਾਏ ਕਿ ਉਹ ਬੰਦਾ ਸਿੰਘ ਤੋਂ ਅੱਡ ਹੋ ਜਾਣ। ਇਕੱਠ ਵਿਚ ਸ਼ਾਮਲ ਸਿੱਖ ਸਰਦਾਰਾਂ ਨੇ ਅੰਮ੍ਰਿਤਸਰ ਗੁਰਦੁਆਰਾ ਬਿਬੇਕਸਰ ਸਰੋਵਰ ਕੰਢੇ ਆਪਣਾ ਡੇਰਾ ਲਾਇਆ। ਇਨ੍ਹਾਂ ਦੇ ਦਲ ਦਾ ਨਾਂ 'ਤੱਤ ਖ਼ਾਲਸਾ' ਪਿਆ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸਾਏ ਮਾਰਗ ਤੇ ਚੱਲਣ ਵਾਲੇ ਸਿੱਖ ਸਨ।

ਕੁਝ ਸਿੱਖਾਂ ਨੇ ਬੰਦਾ ਸਿੰਘ ਦਾ ਸਾਥ ਦੇਣ ਦਾ ਨਿਰਣਾ ਲਿਆ, ਇਨ੍ਹਾਂ ਵਿਚ ਭਾਈ ਬਾਜ਼ ਸਿੰਘ, ਭਾਈ ਬਾਘ ਸਿੰਘ, ਭਾਈ ਈਸ਼ਰ ਸਿੰਘ, ਭਾਈ ਬੁਲਾਕੀ ਸਿੰਘ, ਭਾਈ ਮਾਨ ਸਿੰਘ, ਭਾਈ ਮੱਲੀ ਸਿੰਘ ਦੇ ਨਾਂ ਉੱਘੇ ਸਨ। ਬੰਦਾ ਸਿੰਘ ਦੇ ਪੱਖ ਵਿਚ ਖਲੋਣ ਕਰਕੇ ਇਹ ਤੇ ਇਨ੍ਹਾਂ ਦੇ ਸਾਥੀ 'ਬੰਦਈ ਖ਼ਾਲਸਾ' ਕਹਾਏ। ਇਸ ਤਰ੍ਹਾਂ ਸਿੱਖ ਦੋ ਦਲਾਂ ਵਿਚ ਵੰਡੇ ਗਏ।

# ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਬਾਰੇ ਝਗੜਾ

ਵੰਡ ਹੋਣ ਸਾਰ ਝਗੜਾ ਉਠ ਖੜਾ ਹੋਇਆ ਕਿ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਕਿਸ ਦਲ ਦੇ ਹੱਥ ਹੋਵੇ। ਦੋਵੇਂ ਧਿਰਾਂ ਆਪਣਾ-ਆਪਣਾ ਹੱਕ ਜਤਾਉਣ ਲੱਗੀਆਂ। ਇਸ ਨਾਲ ਖਿੱਚ-ਖਿੱਚਾਅ ਵੱਧ ਗਿਆ ਤੇ ਖ਼ਤਰਾ ਪੈਦਾ ਹੋਇਆ ਕਿ ਇਹ ਖਿਚਾਅ ਖ਼ੂਨੀ ਟੱਕਰ ਵਿਚ ਨਾ ਬਦਲ ਜਾਵੇ।

ਬਾਬਾ ਦੀਪ ਸਿੰਘ ਜੀ ਆਪਣੇ ਸਾਥੀਆਂ ਨਾਲ ਦਮਦਮਾ ਸਾਹਿਬ ਪਰਤਣ ਦੀਆਂ ਤਿਆਰੀਆਂ ਕਰ ਰਹੇ ਸਨ। ਇਸ ਝਗੜੇ ਕਾਰਨ ਆਪ ਰੁਕ ਗਏ। ਆਪ ਨੇ ਦੋਹਾਂ ਧੜਿਆਂ ਨੂੰ ਟਕਰਾਉਣ ਤੋਂ ਰੋਕਿਆ ਅਤੇ ਕਿਹਾ ਕਿ ਜੇ ਤੁਸੀਂ ਸਰਬ ਸੰਮਤੀ ਨਾਲ ਕਿਸੇ ਫ਼ੈਸਲੇ ਤੇ ਨਹੀਂ ਪਹੁੰਚ ਸਕੇ ਤਾਂ ਗੁਰੂ ਅੱਗੇ ਅਰਦਾਸ ਕਰ ਕੇ ਗੁਰੂ ਪਾਸੋਂ ਹੀ ਫ਼ੈਸਲਾ ਕਰਾ ਲਵੋ।

ਬਾਬਾ ਜੀ ਨੇ ਸੁਝਾਅ ਦਿੱਤਾ ਕਿ ਦੋ ਕਾਗਜ਼ ਲੈ ਕੇ ਇਕ ਉੱਤੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਲਿਖੋ ਅਤੇ ਦੂਜੇ ਉੱਤੇ 'ਦਰਸ਼ਨੀ ਫ਼ਤਹਿ' ਲਿਖੋ। ਦੋਹਾਂ ਪੁਰਜ਼ਿਆਂ ਨੂੰ ਅਰਦਾਸ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਦੀ ਹਰਿ ਕੀ ਪੌੜੀ ਤੋਂ ਸਰੋਵਰ ਵਿਚ ਸੁੱਟ ਦਿਉ। ਜਿਹੜਾ ਕਾਗਜ਼ ਤਰ ਜਾਵੇ, ਉਸ ਦੇ ਉਪਰ ਜਿਸ ਦੀ ਫ਼ਤਹਿ ਵਾਲੀ ਲਿਖਤ ਹੋਵੇ, ਉਹ ਦਰਬਾਰ ਸਾਹਿਬ ਦਾ ਪ੍ਰਬੰਧ ਸੰਭਾਲੇ ਅਤੇ ਦੂਜੀ ਧਿਰ ਹਰਿਮੰਦਰ ਛੱਡ ਦੇਵੇ।

ਦੋਹਾਂ ਧਿਰਾਂ ਨੇ ਬਾਬਾ ਜੀ ਦਾ ਇਹ ਸੁਝਾਅ ਮੰਨ ਲਿਆ ਅਤੇ ਇਸ 'ਤੇ ਅਮਲ ਕਰਦਿਆਂ ਹੋਇਆਂ ਦੋ ਬੋਲਾਂ ਵਾਲੇ ਕਾਗਜ਼ ਸਰੋਵਰ ਵਿਚ ਸੁੱਟੇ ਗਏ। 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਵਾਲਾ ਪੁਰਜ਼ਾ ਤਰ ਪਿਆ ਅਤੇ ਦੂਜਾ ਡੁੱਬ ਗਿਆ। ਇਸ ਤਰ੍ਹਾਂ ਫੈਸਲਾ ਬੰਦਾ ਸਿੰਘ ਦੇ ਵਿਰੁੱਧ ਹੋਇਆ। ਉਹ ਤੇ ਉਸ ਦੇ ਸਾਥੀ ਦਰਬਾਰ ਸਾਹਿਬ ਤੋਂ ਬਾਹਰ ਚਲੇ ਗਏ।

# ਬਾਬਾ ਦੀਪ ਸਿੰਘ ਜੀ ਵਲੋਂ ਬੰਦਾ ਸਿੰਘ ਦਾ ਸ਼ਾਥ ਛੱਡਣਾ

ਬਾਬਾ ਦੀਪ ਸਿੰਘ ਜੀ ਦੇ ਯਤਨ ਨਾਲ ਹਰਿਮੰਦਰ ਸਾਹਿਬ ਦੇ ਅੰਦਰ ਖ਼ੂਨੀ ਟਕਰਾਅ ਬਚ ਗਿਆ। ਬੰਦਾ ਸਿੰਘ ਉਥੋਂ ਨਿਕਲ ਗਿਆ। ਪਰ ਉਸ ਦੇ ਵਤੀਰੇ ਵਿਚ ਕੋਈ ਫ਼ਰਕ ਨਾ ਆਇਆ। ਇਸ ਸਮੇਂ ਉਸ ਨੇ ਕੁਝ ਰਾਜਸੀ ਠਾਠ ਕਰਨੇ ਸ਼ੁਰੂ ਕਰ ਦਿੱਤੇ ਸਨ। ਦੱਸਿਆ ਜਾਂਦਾ ਹੈ ਕਿ ਉਸ ਨੇ ਸਾਧਪੁਣਾ ਛੱਡ ਕੇ ਦੋ ਪਤਨੀਆਂ ਕਰ ਲਈਆਂ। ਉਸ ਦਾ ਇਕ ਪੁੱਤਰ ਵੀ ਪੈਦਾ ਹੋਇਆ। ਗੁਰਮਤਿ ਸਿਧਾਂਤਾਂ ਦੀ ਉਲੰਘਣਾ ਕਰਨ ਕਰਕੇ ਬਾਬਾ ਦੀਪ ਸਿੰਘ ਜੀ ਨੇ ਬੰਦਾ ਸਿੰਘ ਦਾ ਸਾਥ ਛੱਡ ਦਿੱਤਾ ਅਤੇ ਆਪਣੇ ਜਥੇ ਨਾਲ ਅੰਮ੍ਰਿਤਸਰੋਂ ਨਿਕਲ ਪਏ ਅਤੇ ਦਮਦਮਾ ਸਾਹਿਬ ਵੱਲ ਚਾਲੇ ਪਾ ਦਿੱਤੇ।

# ਮੁੜ ਦਮਦਮਾ ਸਾਹਿਬ

ਦਮਦਮਾ ਸਾਹਿਬ ਪਹੁੰਚ ਕੇ ਬਾਬਾ ਦੀਪ ਸਿੰਘ ਜੀ ਨੇ ਮੁੜ ਗੁਰਦੁਆਰੇ ਦੀ ਸੇਵਾ-ਸੰਭਾਲ ਦਾ ਕਾਰਜ ਆਪਣੇ ਹੱਥ ਲੈ ਲਿਆ। ਆਪ ਨੇ ਗੁਰਮਤਿ ਅਤੇ ਗੁਰਬਾਣੀ ਦਾ ਪ੍ਰਚਾਰ ਦੂਣੇ ਉਤਸ਼ਾਹ ਨਾਲ ਆਰੰਭ ਕਰ ਦਿੱਤਾ। ਲੰਗਰ ਦਾ ਪ੍ਰਬੰਧ ਹੋਰ ਸੁਚਾਰੂ ਰੂਪ ਵਿਚ ਹੋਣ ਲੱਗਾ। ਬਾਬਾ ਜੀ ਲੋਕਾਂ ਦੀਆਂ ਸਮੱਸਿਆਵਾਂ ਵੱਲ ਧਿਆਨ ਦਿੰਦੇ ਅਤੇ ਹਰ ਪ੍ਰਕਾਰ ਨਾਲ ਉਨ੍ਹਾਂ ਦੀ ਸਹਾਇਤਾ ਕਰਦੇ। ਪੁਰਬਾਂ ਅਤੇ ਤਿਉਹਾਰਾਂ ਉਤਸਵਾਂ ਦੇ ਅਵਸਰਾਂ 'ਤੇ ਵੱਡੀ ਸੰਖਿਆ ਵਿਚ ਸੰਗਤਾਂ ਦਮਦਮਾ ਸਾਹਿਬ ਪਹੁੰਚਦੀਆਂ। ਬਾਬਾ ਦੀਪ ਸਿੰਘ ਜੀ ਗੁਰਮਤਿ ਪ੍ਰਚਾਰ ਦੇ ਨਾਲ ਨਾਲ ਸੰਗਤਾਂ ਨੂੰ ਅੰਮ੍ਰਿਤ ਛਕਣ ਅਤੇ ਤਿਆਰ-ਬਰ-ਤਿਅਰ ਸਿੰਘ ਬਣਨ ਦੀ ਪ੍ਰੇਰਨਾ ਕਰਦੇ।

ਬਾਬਾ ਦੀਪ ਸਿੰਘ ਜੀ ਨੇ ਦਮਦਮਾ ਸਾਹਿਬ ਤੋਂ ਬਾਹਰ ਵੀ ਗੁਰਮਤਿ ਦਾ ਪ੍ਰਚਾਰ ਕਰਨ ਲਈ ਉਤਸ਼ਾਹੀ ਸਿੰਘਾਂ ਨੂੰ ਤਿਆਰ ਕੀਤਾ। ਉਹ ਪਿੰਡ ਪਿੰਡ ਜਾ ਕੇ ਗੁਰਬਾਣੀ ਦਾ ਪ੍ਰਚਾਰ ਕਰਦੇ। ਲੋਕਾਂ ਨੂੰ ਜਬਰ-ਜ਼ੁਲਮ ਦੇ ਵਿਰੁੱਧ ਡਟਣ ਲਈ ਉਭਾਰਦੇ। ਹਥਿਆਰ ਚਲਾਉਣ ਤੇ ਘੋੜ-ਸਵਾਰੀ ਦੀ ਸਿਖਲਾਈ

ਕਰਾਉਂਦੇ। ਇਸ ਤਰ੍ਹਾਂ ਨਾਲ ਆਪ ਆਪਣੇ ਸ਼ਹੀਦ ਜਥੇ ਦਾ ਵਿਸਤਾਰ ਕਰਦੇ। ਅਗਾਂਹ ਜਾ ਕੇ ਇਸ ਸ਼ਹੀਦੀ ਜਥੇ ਨੇ ਬਾਬਾ ਦੀਪ ਸਿੰਘ ਜੀ ਦੀ ਅਗਵਾਈ ਵਿਚ ਮੁਗ਼ਲਾਂ ਤੇ ਅਫ਼ਗਾਨਾ ਦੇ ਵਿਰੁੱਧ ਜ਼ਬਰਦਸਤ ਮਾਅਰਕੇ ਮਾਰੇ।

ਗੁਰਬਾਣੀ ਦਾ ਪ੍ਰਚਾਰ ਕਰਨ ਲਈ ਬਾਬਾ ਦੀਪ ਸਿੰਘ ਜੀ ਆਪਣੇ ਹੱਥਾਂ ਨਾਲ ਗੁਟਕੇ ਲਿਖ ਕੇ ਸੰਗਤਾਂ ਵਿਚ ਵੰਡਦੇ। ਕਈ ਹੋਰ ਸਿੰਘ ਵੀ ਜਿਨ੍ਹਾਂ ਦੀ ਲਿਖਾਈ ਸੁਹਣੀ ਹੁੰਦੀ, ਬਾਬਾ ਜੀ ਦੀ ਨਿਗਰਾਨੀ ਵਿਚ ਗੁਰਬਾਣੀ ਲਿਖਦੇ। ਇਸ ਨਾਲ ਦੂਰ ਦੂਰ ਤਕ ਗੁਰਬਾਣੀ ਦਾ ਪ੍ਰਚਾਰ ਹੋਣ ਲੱਗਾ।

## ਮੁਗ਼ਲ ਹਕੂਮਤ ਦੀ ਸਖ਼ਤੀ

ਬਾਦਸ਼ਾਹ ਬਹਾਦਰ ਸ਼ਾਹ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਜਹਾਂਦਾਰ ਤਖ਼ਤ ਉੱਤੇ ਬੈਠਾ। ਪਰ ਉਸ ਨੂੰ ਹਕੂਮਤ ਸੰਭਾਲਿਆ ਅਜੇ ਸਾਲ ਕੁ ਹੀ ਹੋਇਆ ਸੀ ਕਿ ਬਹਾਦਰ ਸ਼ਾਹ ਦੇ ਭਤੀਜੇ ਫ਼ਰੁੱਖ਼ਸੀਅਰ ਨੇ ਉਸ ਕੋਲੋਂ ਤਖ਼ਤ ਖੋਹ ਲਿਆ ਤੇ ਆਪ ਬਾਦਸ਼ਾਹ ਬਣ ਬੈਠਾ। ਫ਼ਰੁੱਖ਼ਸੀਅਰ ਬੜਾ ਬੇਰਹਿਮ ਤੇ ਜ਼ਾਲਮ ਆਦਮੀ ਸੀ। ਇਉਂ ਕਹੋ ਕਿ ਲਹੂ-ਪੀਣਾ ਦੈਂਤ ਸੀ। ਉਸ ਦੀ ਨੀਤੀ ਸੀ ਕਿ ਵਿਰੋਧੀਆਂ ਦਾ ਅੰਤ ਕਰ ਦਿੱਤਾ ਜਾਏ। ਸਿੱਖਾਂ ਦੇ ਮੁਗ਼ਲ ਹਕੂਮਤ ਨਾਲ ਟੱਕਰ ਲੈਣ ਕਰਕੇ ਉਹ ਇਨ੍ਹਾਂ ਦੇ ਸਖ਼ਤ ਖਿਲਾਫ਼ ਸੀ। ਉਸ ਨੇ ਸਿੱਖਾਂ ਦਾ ਬੀ ਨਾਸ ਕਰਨ ਦਾ ਅਹਿਦ (ਪ੍ਰਣ) ਕੀਤਾ। ਇਸ ਮਤਲਬ ਲਈ ਉਸ ਨੇ ਕਸ਼ਮੀਰ ਦੇ ਸੂਬੇਦਾਰ ਅਬਦੁੱਲ ਸਮਦ ਖ਼ਾਂ ਨੂੰ ਨੀਯਤ ਕੀਤਾ। ਅਬਦੁੱਲ ਸਮਦ ਖ਼ਾਂ ਆਪਣੀ ਫ਼ੌਜ ਲੈ ਕੇ ਪੰਜਾਬ ਆ ਪਹੁੰਚਾ। ਇਥੇ ਉਸ ਦੀ ਮਦਦ ਲਈ ਮੁਹੰਮਦ ਅਮੀਨ ਖ਼ਾਂ ਤੇ ਉਸ ਦੀ ਫ਼ੌਜ ਮੌਜੂਦ ਸੀ।

ਅਬਦੁੱਲ ਸਮਦ ਖ਼ਾਂ ਨੇ ਲਾਹੌਰ ਪਹੁੰਚਦਿਆਂ ਹੀ ਸਿੱਖਾਂ ਉਪਰ ਸਖ਼ਤੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ।

## ਬਾਬਾ ਬੰਦਾ ਸਿੰਘ ਦਾ ਬੰਦੀ ਬਣਾਇਆ ਜਾਣਾ

ਬਾਬਾ ਬੰਦਾ ਸਿੰਘ ਨੇ ਜਹਾਂਦਾਰ ਦੇ ਰਾਜ-ਕਾਲ ਵਿਚ ਸਢੌਰਾ ਤੇ

ਲੋਹਗੜ੍ਹ ਉੱਤੇ ਅਧਿਕਾਰ ਕਰ ਲਿਆ ਸੀ। ਲਗਭਗ ਦੋ ਵਰ੍ਹਿਆਂ ਬਾਅਦ ਉਸ ਨੂੰ ਇਹ ਦੋਵੇਂ ਸਥਾਨ ਛੱਡਣੇ ਪਏ।

ਤੱਤ ਖ਼ਾਲਸਾ ਦੇ ਸਿੱਖਾਂ ਦਾ ਸਾਥ ਛੱਡ ਦੇਣ ਕਰਕੇ ਬੰਦਾ ਸਿੰਘ ਦੀ ਸੈਨਿਕ ਸ਼ਕਤੀ ਕਾਫ਼ੀ ਘੱਟ ਗਈ ਸੀ। ਪਰ ਅਜੇ ਵੀ ਉਸ ਦਾ ਆਤਮ-ਬਲ ਕਾਇਮ ਸੀ। ਫ਼ਰੁੱਖ਼ਸੀਅਰ ਨੇ ਅਬਦੁੱਲ ਸਮਦ ਖ਼ਾਂ ਨੂੰ ਬੰਦਾ ਸਿੰਘ ਨੂੰ ਕੁਚਲਣ ਲਈ ਤਕੜਾ ਲਸ਼ਕਰ ਦੇ ਕੇ ਭੇਜਿਆ। ਅਬਦੁੱਲ ਸਮਦ ਖ਼ਾਂ ਦਾ ਪੁੱਤਰ ਜ਼ਕਰੀਆਂ ਖ਼ਾਂ ਜੰਮੂ ਦਾ ਸੂਬੇਦਾਰ ਬਣਾ ਦਿੱਤਾ ਗਿਆ। ਅਬਦੁੱਲ ਸਮਦ ਨੇ ਬੰਦਾ ਸਿੰਘ ਦੇ ਵਿਰੁੱਧ ਫ਼ੌਜੀ ਕਾਰਵਾਈ ਸ਼ੁਰੂ ਕੀਤੀ, ਅਮੀਨਾਬਾਦ, ਪਸਰੂਰ, ਕਲਾਨੌਰ ਤੇ ਕਾਂਗੜੇ ਦੇ ਪਹਾੜੀ ਰਾਜੇ ਵੀ ਉਸ ਦੇ ਨਾਲ ਮਿਲ ਗਏ। ਬੰਦਾ ਸਿੰਘ ਨੇ ਕਲਾਨੌਰ ਦੇ ਕਰੀਬ ਕੋਟ ਮਿਰਜ਼ਾ ਜਾਨ ਦੇ ਸਥਾਨ 'ਤੇ ਸਾਰੀ ਫ਼ੌਜ ਦਾ ਸਾਹਮਣਾ ਕੀਤਾ। ਜਿਸ ਵਿਚ ਮੁਗ਼ਲਾਂ ਨੂੰ ਭਾਰੀ ਹਾਰ ਹੋਈ। ਪਰ ਬੰਦਾ ਸਿੰਘ ਕੋਲ ਕੋਈ ਕਿਲ੍ਹਾ ਨਾ ਹੋਣ ਕਰਕੇ ਉਹ ਆਪਣੇ ਦਸ ਹਜ਼ਾਰ ਸੈਨਿਕਾਂ ਨਾਲ ਗੁਰਦਾਸਪੁਰ ਵੱਲ ਚੱਲ ਪਿਆ ਤੇ ਗੁਰਦਾਸਪੁਰ ਤੋਂ ਦੋ-ਤਿੰਨ ਮੀਲ ਦੂਰ ਗੁਰਦਾਸ ਨੰਗਲ ਪਹੁੰਚ ਗਿਆ। ਉਥੇ ਉਸ ਨੇ ਦੂਨੀ ਚੰਦ ਦੀ ਹਵੇਲੀ ਵਿਚ ਉਤਾਰਾ ਕੀਤਾ।

ਅਬਦੁੱਲ ਸਮਦ ਖ਼ਾਂ ਨੂੰ ਸੂਚਨਾ ਮਿਲੀ ਤਾਂ ਉਹ ਭਾਰੇ ਲਸ਼ਕਰ ਨਾਲ ਚੜ੍ਹ ਆਇਆ। ਸਿੱਖਾਂ ਨੇ ਹਵੇਲੀ ਨੂੰ ਕਿਲ੍ਹੇ ਦੇ ਰੂਪ ਵਿਚ ਵਰਤਣ ਦਾ ਯਤਨ ਕੀਤਾ। ਉਨ੍ਹਾਂ ਨੇ ਉਸ ਦੇ ਚਾਰੇ ਪਾਸੇ ਬਣੀ ਖਾਈ ਵਿਚ ਪਾਣੀ ਭਰ ਦਿੱਤਾ। ਮੁਗ਼ਲਾਂ ਨੇ ਹਵੇਲੀ ਨੂੰ ਘੇਰ ਲਿਆ। ਸਿੱਖਾਂ ਨੇ ਡਟ ਕੇ ਮੁਕਾਬਲਾ ਕੀਤਾ। ਰੋਜ਼ ੪੦-੫੦ ਸਿੱਖ ਆਪਣੇ ਪਸ਼ੂਆਂ ਲਈ ਘਾਹ ਲੈਣ ਲਈ ਬਾਹਰ ਨਿਕਲਦੇ ਤੇ ਮੁਗ਼ਲ ਦਸਤਿਆਂ ਨੂੰ ਮਾਰਦੇ ਵੱਢਦੇ, ਜੋ ਹੱਥ ਲੱਗਦਾ ਲੈ ਕੇ ਅੰਦਰ ਵੜ ਜਾਂਦੇ।

ਮੁਗ਼ਲ ਸਿਪਾਹੀਆਂ ਦੇ ਦਿਲਾਂ 'ਤੇ ਬੰਦਾ ਸਿੰਘ ਦੀ ਦਹਿਸ਼ਤ ਛਾਈ ਹੋਈ ਸੀ। ਉਹ ਉਸ ਨੂੰ ਜਾਦੂਈ ਸ਼ਕਤੀਆਂ ਦਾ ਮਾਲਕ ਸਮਝਦੇ ਸਨ। ਉਹ ਖ਼ੁਦਾ ਅੱਗੇ ਦੁਆਵਾਂ ਕਰਦੇ ਸਨ ਕਿ ਬੰਦਾ ਸਿੰਘ ਹਵੇਲੀ ਵਿਚੋਂ ਨਿਕਲ ਕੇ ਦੌੜ ਜਾਵੇ। ਅਬਦੁੱਲ ਸਮਦ ਖ਼ਾਂ ਨੇ ਘੇਰਾ ਤੰਗ ਕਰਨਾ ਸ਼ੁਰੂ ਕਰ ਦਿੱਤਾ। ਜਿਸ ਨਾਲ ਸਿੱਖਾਂ ਨੂੰ ਰਸਦ ਪਾਣੀ ਦੀ ਸਖ਼ਤ ਮੁਸ਼ਕਲ ਆ ਬਣੀ। ਉਨ੍ਹਾਂ ਨੇ ਕਈ ਦਿਨ ਘਾਹ ਤੇ ਪਸ਼ੂਆਂ ਦੇ ਮਾਸ 'ਤੇ ਗੁਜ਼ਾਰਾ ਕੀਤਾ ਪਰ ਇਸ

ਨਾਲ ਕਈ ਬੀਮਾਰ ਹੋ ਗਏ।

ਇਸ ਨਾਜ਼ੁਕ ਘੜੀ ਵਿਚ ਬਾਬਾ ਬੰਦਾ ਸਿੰਘ ਤੇ ਬਾਬਾ ਬਿਨੋਦ ਸਿੰਘ ਵਿਚ ਮਤ-ਭੇਦ ਪੈਦਾ ਹੋ ਗਿਆ। ਬਿਨੋਦ ਸਿੰਘ ਦੀ ਸਲਾਹ ਸੀ ਕਿ ਹਵੇਲੀ ਛੱਡ ਕੇ ਗੁਰੀਲਾ ਯੁੱਧ ਕਰਦੇ ਹੋਏ ਇਥੋਂ ਨਿਕਲ ਜਾਣਾ ਚਾਹੀਦਾ ਹੈ ਪਰ ਬੰਦਾ ਸਿੰਘ ਉਥੇ ਹੀ ਜੰਮੇ ਰਹਿ ਕੇ ਲੜਨਾ ਚਾਹੁੰਦਾ ਸੀ। ਅੰਤ ਬਿਨੋਦ ਸਿੰਘ ਨੇ ਆਪਣੇ ਪੁੱਤਰ ਕਾਹਨ ਸਿੰਘ ਤੇ ਹੋਰ ਸਾਥੀਆਂ ਨਾਲ ਹਵੇਲੀ ਛੱਡ ਦਿੱਤੀ ਤੇ ਮੁਗ਼ਲ ਫ਼ੌਜ ਨੂੰ ਚੀਰਦਾ ਹੋਇਆ ਨਿਕਲ ਗਿਆ।

ਇਸ ਫੁੱਟ ਨਾਲ ਸਿੱਖਾਂ ਦੀ ਤਾਕਤ ਬਹੁਤ ਘੱਟ ਗਈ। ਇਸ ਸਥਿਤੀ ਨੂੰ ਭਾਂਪਦੇ ਹੋਏ ਸਿੱਖ ਕੁਝ ਸ਼ਰਤਾਂ ਨਾਲ ਲੜਾਈ ਬੰਦ ਕਰਨ 'ਤੇ ਤਿਆਰ ਹੋ ਗਏ ਪਰ ਅਬਦੁੱਲ ਸਮਦ ਕੋਈ ਸ਼ਰਤ ਮੰਨਣ ਲਈ ਤਿਆਰ ਨਾ ਹੋਇਆ। ਮੁਗ਼ਲ ਫ਼ੌਜ ਹਵੇਲੀ ਦੇ ਅੰਦਰ ਦਾਖ਼ਲ ਹੋ ਗਈ ਤੇ ਬਾਬਾ ਬੰਦਾ ਸਿੰਘ ਸਮੇਤ ਜਿੰਨੇ ਸਿੱਖ ਜਿਊਂਦੇ ਬਚੇ ਸਨ, ਸਭਨਾਂ ਨੂੰ ਬੰਦੀ ਬਣਾ ਲਿਆ। ਇਸ ਲੜਾਈ ਵਿਚ ਲਗਭਗ ਅੱਠ ਹਜ਼ਾਰ ਸਿੱਖ ਮਾਰੇ ਗਏ। ਬਾਬਾ ਬੰਦਾ ਸਿੰਘ ਨੂੰ ਇਕ ਵੱਡੇ ਲੋਹੇ ਦੇ ਪਿੰਜਰੇ ਵਿਚ ਡੱਕ ਦਿੱਤਾ ਗਿਆ। ਉਸ ਉੱਤੇ ਇਕ ਮੁਗ਼ਲ ਫ਼ੌਜਦਾਰ ਦਾ ਪਹਿਰਾ ਲਾ ਦਿੱਤਾ ਗਿਆ। ਉਸ ਨੂੰ ਹੁਕਮ ਸੀ ਕਿ ਜੇਕਰ ਬੰਦਾ ਨਿਕਲਣ ਦੀ ਕੋਸ਼ਿਸ਼ ਕਰੇ ਤਾਂ ਉਸ ਦਾ ਅੰਤ ਕਰ ਦਿੱਤਾ ਜਾਏ।

ਬੰਦਾ ਸਿੰਘ ਤੇ ਉਸ ਦੇ ਸਾਥੀਆਂ ਨੂੰ ਲਾਹੌਰ ਲਿਆਂਦਾ ਗਿਆ। ਇਨ੍ਹਾਂ ਤੋਂ ਇਲਾਵਾ ਗੁਰਦਾਸ ਨੰਗਲ ਦੀ ਲੜਾਈ ਵਿਚ ਮਰੇ ਹੋਏ ਸਿੱਖਾਂ ਦੇ ਸਿਰਾਂ ਨੂੰ ਵੀ ਭਾਲਿਆ ਤੇ ਟੰਗ ਕੇ ਲਾਹੌਰ ਲਿਆਂਦਾ ਗਿਆ ਤੇ ਬਾਜ਼ਾਰਾਂ ਵਿਚ ਉਨ੍ਹਾਂ ਦਾ ਜਲੂਸ ਕੱਢਿਆ ਗਿਆ।

# ਬਾਬਾ ਬੰਦਾ ਸਿੰਘ ਦੀ ਸ਼ਹੀਦੀ

ਬਾਬਾ ਬੰਦਾ ਸਿੰਘ ਨੂੰ ਸਾਥੀਆਂ ਸਮੇਤ ਲਾਹੌਰ ਤੋਂ ਦਿੱਲੀ ਲਿਜਾਇਆ ਗਿਆ। ਤਿੰਨ-ਸਾਢੇ ਤਿੰਨ ਮਹੀਨੇ ਉਸ ਨੂੰ ਕੈਦ ਰੱਖਿਆ ਗਿਆ ਤਾਂ ਕਿ ਉਸ ਕੋਲੋਂ ਉਸ ਦੇ ਖ਼ਜ਼ਾਨੇ ਦਾ ਪਤਾ ਮਲੂਮ ਕੀਤਾ ਜਾਏ ਤੇ ਉਸ ਦੇ ਸਹਾਇਕਾਂ ਦੇ ਨਾਂ ਜਾਣੇ ਜਾ ਸਕਣ। ਪਰ ਬੰਦਾ ਸਿੰਘ ਨੇ ਮੁਗ਼ਲ ਅਧਿਕਾਰੀਆਂ ਨੂੰ ਕੋਈ ਜਾਣਕਾਰੀ ਨਾ ਦਿੱਤੀ। ਅੰਤ ੧੯ ਜੂਨ ੧੭੧੬ ਈ: ਨੂੰ ਉਸ ਨੂੰ ਸ਼ਹੀਦ

ਕਰ ਦਿੱਤਾ ਗਿਆ।

ਸ਼ਹੀਦੀ ਤੋਂ ਪਹਿਲਾਂ ਉਸ ਨੂੰ ਕਿਹਾ ਗਿਆ ਕਿ ਜੇ ਉਹ ਇਸਲਾਮ ਕਬੂਲ ਕਰ ਲਵੇ ਤਾਂ ਉਸ ਨੂੰ ਛੱਡ ਦਿੱਤਾ ਜਾਵੇਗਾ ਪਰ ਬਾਬਾ ਬੰਦਾ ਸਿੰਘ ਨੇ ਆਪਣਾ ਧਰਮ ਛੱਡਣ ਤੋਂ ਨਾਂਹ ਕਰ ਦਿੱਤੀ।

ਬੰਦਾ ਸਿੰਘ ਦੀ ਸ਼ਹੀਦੀ ਦਾ ਹਾਲ ਦਿਲ ਕੰਬਾ ਦੇਣ ਵਾਲਾ ਹੈ। ਪਹਿਲੇ ਉਸ ਦੇ ਚਹੁੰ ਵਰ੍ਹਿਆਂ ਦੇ ਪੁੱਤਰ ਅਜੇ ਸਿੰਘ ਨੂੰ ਕਤਲ ਕਰ ਕੇ ਉਸ ਦਾ ਦਿਲ ਬੰਦਾ ਸਿੰਘ ਦੇ ਮੂੰਹ ਵਿਚ ਪਾਇਆ ਗਿਆ। ਪਰ ਉਹ ਅਡੋਲ ਤੇ ਅਵਿਚਲ ਰਿਹਾ। ਉਸ ਦੀਆਂ ਦੋਵੇਂ ਅੱਖਾਂ ਕੱਢੀਆਂ ਗਈਆਂ, ਹੱਥ ਕੱਟੇ ਗਏ। ਗਰਮ ਜਮੂਰਾਂ ਨਾਲ ਮਾਸ ਨੋਚਿਆ ਗਿਆ। ਪੈਰ ਕੱਟੇ ਗਏ। ਅੰਤ ਵਿਚ ਉਸ ਦਾ ਸੀਸ ਲਾਹ ਦਿੱਤਾ ਗਿਆ। ਇਨ੍ਹਾਂ ਸਾਰੇ ਅਣ-ਮਨੁੱਖੀ ਤਸੀਹਿਆਂ ਨੂੰ ਬਾਬਾ ਬੰਦਾ ਸਿੰਘ ਨੇ ਪੂਰੀ ਧੀਰਜ ਨਾਲ 'ਸੀ' ਤਕ ਕੀਤੇ ਬਗ਼ੈਰ ਅਡੋਲ ਰਹਿ ਕੇ ਝੱਲਿਆ ਤੇ ਪੂਰਨ ਸਿੱਖੀ ਸਰੂਪ ਵਿਚ ਸ਼ਹੀਦੀ ਦਿੱਤੀ। ਬੰਦਾ ਸਿੰਘ ਦੇ ਸਾਰੇ ਸਾਥੀ ਸਿੱਖਾਂ ਨੇ ਵੀ ਇਸੇ ਪ੍ਰਕਾਰ ਧਰਮ 'ਤੇ ਕਾਇਮ ਰਹਿੰਦਿਆਂ ਹੋਇਆਂ ਹੱਸ-ਹੱਸ ਕੇ ਸ਼ਹੀਦੀਆਂ ਪਾਈਆਂ।

# ਬਾਬਾ ਦੀਪ ਸਿੰਘ ਜੀ ਵਲੋਂ ਬਾਬਾ ਬੰਦਾ ਸਿੰਘ ਲਈ ਅਰਦਾਸ

ਬਾਬਾ ਬੰਦਾ ਸਿੰਘ ਦੀ ਸ਼ਹੀਦੀ ਦੀ ਖ਼ਬਰ ਸਾਰੇ ਪੰਜਾਬ ਵਿਚ ਫੈਲ ਗਈ। ਜਦੋਂ ਇਹ ਖ਼ਬਰ ਦਮਦਮਾ ਸਾਹਿਬ ਪਹੁੰਚੀ, ਬਾਬਾ ਦੀਪ ਸਿੰਘ ਜੀ ਦੀਵਾਨ ਵਿਚ ਕਥਾ ਕਰ ਰਹੇ ਸਨ। ਉਨ੍ਹਾਂ ਨੇ ਸੰਗਤਾਂ ਨੂੰ ਕਿਹਾ, ਬੰਦਾ ਸਿੰਘ ਬੜਾ ਸੂਰਬੀਰ ਯੋਧਾ ਸੀ। ਉਹ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਥਾਪੜਾ ਲੈ ਕੇ ਪੰਜਾਬ ਆਇਆ ਸੀ। ਉਸ ਨੇ ਸਿੱਖਾਂ ਨੂੰ ਬੜੀ ਯੋਗ ਅਗਵਾਈ ਦਿੱਤੀ ਅਤੇ ਪੰਥ ਦੀ ਸ਼ਾਨ ਉੱਚੀ ਕੀਤੀ। ਸਿੱਖਾਂ ਨੇ ਸਾਬਤ ਕਰ ਦਿੱਤਾ ਕਿ ਉਹ ਮੁਗ਼ਲ ਸਮਰਾਜ ਨੂੰ ਚੁਣੌਤੀ ਦੇ ਸਕਦੇ ਹਨ। ਪੰਜਾਬ ਦੇ ਮੁਗ਼ਲ ਹਾਕਮਾਂ ਦੇ ਦਿਲਾਂ ਵਿਚ ਸਿੱਖਾਂ ਦਾ ਭੈ ਬੈਠ ਗਿਆ ਸੀ। ਜੇ ਬੰਦਾ ਸਿੰਘ ਮੁਗ਼ਲਾਂ ਦੇ ਵਿਰੁੱਧ ਪ੍ਰਾਪਤ ਹੋਈਆਂ ਸਫਲਤਾਵਾਂ ਨੂੰ ਗੁਰੂ ਜੀ ਦੀ

ਕਿਰਪਾ ਜਾਣ ਕੇ ਨਿਰਮਾਣਤਾ ਵਿਚ ਰਹਿੰਦਾ ਤਾਂ ਸਿੱਖ ਪੰਜਾਬ 'ਚੋਂ ਮੁਗ਼ਲਾਂ ਦੇ ਰਾਜ ਨੂੰ ਉਖਾੜਨ ਵਿਚ ਕਾਮਯਾਬ ਹੋ ਜਾਂਦੇ। ਪਰ ਬੰਦਾ ਸਿੰਘ ਵਿਚ ਹਉਮੈ ਆ ਗਈ। ਉਸ ਨੇ ਸਿੱਖਾਂ ਦਾ ਧਾਰਮਿਕ ਆਗੂ ਬਣਨ ਦਾ ਯਤਨ ਕੀਤਾ, ਜਿਸ ਕਾਰਨ ਤੱਤ ਖ਼ਾਲਸਾ ਉਸ ਤੋਂ ਅੱਡ ਹੋ ਗਿਆ। ਬੰਦਾ ਸਿੰਘ ਮਨਮੱਤੀਆ ਬਣਿਆ, ਗੁਰੂ ਵਲੋਂ ਬੇਮੁੱਖ ਹੋਇਆ। ਪਰ ਹੁਣ ਉਸ ਨੇ ਜਿਸ ਪ੍ਰਕਾਰ ਸਿੱਖੀ ਵਿਚ ਦ੍ਰਿੜ੍ਹ ਤੇ ਅਡੋਲ ਰਹਿ ਕੇ ਅਣ-ਮਨੁੱਖੀ ਤਸੀਹੇ ਝੱਲੇ ਹਨ ਤੇ ਪੂਰਨ ਗੁਰਸਿੱਖ ਦੇ ਰੂਪ ਵਿਚ ਸ਼ਹੀਦੀ ਪਾਈ ਹੈ, ਉਸ ਨੇ ਉਸ ਨੂੰ ਮੁੜ ਗੁਰੂ-ਚਰਨਾਂ ਨਾਲ ਜੋੜ ਦਿੱਤਾ ਹੈ। ਸਾਡੀ ਅਰਦਾਸ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੰਦਾ ਸਿੰਘ ਨੂੰ ਆਪਣੇ ਹਜ਼ੂਰ ਥਾਂ ਦੇਣ।"

ਬਾਬਾ ਦੀਪ ਸਿੰਘ ਜੀ ਨੇ ਸੰਗਤਾਂ ਵਿਚ ਬੰਦਾ ਸਿੰਘ ਦੀ ਮੁਕਤੀ ਲਈ ਅਰਦਾਸ ਕੀਤੀ। ਸੰਗਤਾਂ ਬਾਬਾ ਬੰਦਾ ਸਿੰਘ ਨੂੰ ਮੁਗ਼ਲਾਂ ਵਲੋਂ ਦਿੱਤੇ ਗਏ ਤਸੀਹਿਆਂ ਦਾ ਹਾਲ ਸੁਣ ਕੇ ਬਹੁਤ ਦੁਖੀ ਸਨ। ਬਾਬਾ ਦੀਪ ਸਿੰਘ ਨੇ ਅਰਦਾਸ ਮਗਰੋਂ ਉਨ੍ਹਾਂ ਨੂੰ ਸੰਬੋਧਨ ਕਰਦਿਆਂ ਹੋਇਆਂ ਆਖਿਆ, "ਜ਼ਾਲਮ ਮੁਗ਼ਲ ਹਕੂਮਤ ਸਿੱਖਾਂ ਦਾ ਨਾਂ-ਨਿਸ਼ਾਨ ਮਿਟਾਉਣ 'ਤੇ ਤੁਲੀ ਹੋਈ ਹੈ ਪਰ ਗੁਰੂ-ਖ਼ਾਲਸਾ ਅਮਰ ਹੈ। ਇਹ ਚੜ੍ਹਦੀਆਂ ਕਲਾਂ ਵਿਚ ਰਹੇਗਾ, ਗੁਰੂ ਸਾਡੇ ਅੰਗ ਸੰਗ ਹਨ।

# ਸਿੱਖਾਂ ਲਈ ਔਖਾ ਸਮਾਂ

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਪੰਜਾਬ ਵਿਚ ਸਿੱਖਾਂ ਉੱਤੇ ਸਖ਼ਤੀਆਂ ਦਾ ਸਿਲਸਲਾ ਸ਼ੁਰੂ ਹੋ ਗਿਆ। ਦਿੱਲੀ ਵਿਚ ਬਾਬਾ ਬੰਦਾ ਸਿੰਘ ਤੇ ਉਸ ਦੇ ੭੪੦ ਸਾਥੀ ਸਿੱਖਾਂ ਨੇ ਜਿਸ ਤਰ੍ਹਾਂ ਅਡੋਲ ਰਹਿ ਕੇ ਹੱਸ ਹੱਸ ਕੇ ਸ਼ਹੀਦੀਆਂ ਦਿੱਤੀਆਂ ਸਨ ਤੇ ਇਕ ਵੀ ਸਿੱਖ ਨੇ ਧਰਮ ਛੱਡਣਾ ਕਬੂਲ ਨਹੀਂ ਸੀ ਕੀਤਾ, ਉਸ ਨੂੰ ਵੇਖ ਕੇ ਬਾਦਸ਼ਾਹ ਫ਼ਰੁੱਖ਼ਸੀਅਰ ਨੂੰ ਸਿੱਖਾਂ ਕੋਲੋਂ ਭੈ ਲੱਗਣ ਲੱਗਾ ਕਿ ਜੇ ਇਸ ਕੌਮ ਨੂੰ ਖ਼ਤਮ ਨਾ ਕੀਤਾ ਗਿਆ ਤਾਂ ਇਹ ਇਕ ਦਿਨ ਮੁਗ਼ਲਾਂ ਦੀ ਹਕੂਮਤ ਦਾ ਤਖ਼ਤਾ ਪਲਟ ਦੇਵੇਗੀ। ਇਸ ਲਈ ਉਸ ਨੇ ਲਾਹੌਰ ਦੇ ਸੂਬੇਦਾਰ ਅਬਦੁੱਲ ਸਮਦ ਨੂੰ ਹੁਕਮ ਦਿੱਤਾ ਕਿ ਸਿੱਖਾਂ ਦਾ ਖੁਰਾ-ਖੋਜ ਮਿਟਾ ਦਿੱਤਾ ਜਾਏ। ਜਿਥੇ ਕੋਈ ਸਿੱਖ ਨਜ਼ਰ ਆਏ, ਉਸ

ਨੂੰ ਉਸੇ ਪਲ ਕਤਲ ਕਰ ਦਿੱਤਾ ਜਾਏ। ਛੱਡਿਆ ਸਿਰਫ਼ ਉਸ ਨੂੰ ਜਾਵੇ, ਜਿਹੜਾ ਇਸਲਾਮ ਕਬੂਲ ਕਰ ਲਵੇ। ਇਸ ਹੁਕਮ ਨੂੰ ਪਾਲਦੇ ਹੋਏ ਅਬਦੁੱਲ ਸਮਦ ਖ਼ਾਂ ਨੇ ਸਿੱਖਾਂ ਦੇ ਸਿਰਾਂ ਦਾ ਮੁੱਲ ਪਾਉਣ ਦਾ ਐਲਾਨ ਕਰ ਦਿੱਤਾ। ਨਤੀਜਾ ਇਹ ਹੋਇਆ ਕਿ ਉਨਮਾਦੀ ਮੁਸਲਮਾਨਾਂ, ਡਾਕੂਆਂ, ਲੁਟੇਰਿਆਂ ਵਲੋਂ ਸਿੱਖਾਂ ਦਾ ਸ਼ਿਕਾਰ ਕੀਤਾ ਜਾਣ ਲੱਗਾ। ਸੈਂਕੜਿਆਂ ਦੀ ਗਿਣਤੀ ਵਿਚ ਸਿੱਖ ਰੋਜ਼ ਕਤਲ ਕੀਤੇ ਜਾਣ ਲੱਗੇ।

ਸੰਨ ੧੭੧੬ ਤੋਂ ੧੭੨੦ ਤੱਕ ਇਹ ਹਨੇਰਾ ਦੌਰ ਚਲਦਾ ਰਿਹਾ। ਅਨੇਕਾਂ ਸਿੱਖਾਂ ਨੇ ਕਾਇਰਤਾ-ਵਸ ਜਾਨਾਂ ਬਚਾਉਣ ਲਈ ਕੇਸ ਤੇ ਦਾਹੜੀਆਂ ਕਟਵਾ ਦਿੱਤੀਆਂ ਅਤੇ ਖੁੱਲ੍ਹੇ ਰੂਪ ਵਿਚ ਸਿੱਖ ਰਹੁ-ਰੀਤ ਛੱਡ ਦਿੱਤੀ। ਪਰ ਵੱਡੀ ਸੰਖਿਆ ਵਿਚ ਸਿੱਖ ਜੰਗਲਾਂ ਵਿਚ ਜਥੇ ਬਣਾ ਕੇ ਰਹਿਣ ਲੱਗੇ। ਕਈ ਸਿੱਖ ਪਹਾੜਾਂ ਵਲ ਚਲੇ ਗਏ। ਪਰ ਏਨੇ ਜ਼ੁਲਮਾਂ ਦੇ ਬਾਵਜੂਦ ਸਿੱਖਾਂ ਦੇ ਹੌਂਸਲੇ ਉੱਚੇ ਸਨ। ਉਹ ਵਕਤ ਦੀ ਉਡੀਕ ਵਿਚ ਸਨ ਕਿ ਜਦੋਂ ਹਾਲਾਤ ਕੁਝ ਅਨੁਕੂਲ ਹੁੰਦੇ ਨਜ਼ਰ ਆਉਣ, ਤਾਂ ਇਕ ਵਾਰ ਮੁੜ ਵੱਡਾ ਹੰਭਲਾ ਮਾਰਿਆ ਜਾਏ।

## ਸਿੱਖਾਂ ਵਿਚ ਏਕਤਾ ਦੇ ਯਤਨ

ਇਸ ਸਮੇਂ ਸਿੱਖ ਤਿੰਨ ਮੁੱਖ ਵਰਗਾਂ ਵਿਚ ਵੰਡੇ ਹੋਏ ਸਨ—ਸਹਿਜਧਾਰੀ ਸਿੱਖ, ਤੱਤ ਖ਼ਾਲਸਾ ਅਤੇ ਬੰਦਈ ਖ਼ਾਲਸਾ।

### ਸਹਿਜਧਾਰੀ ਸਿੱਖ :

ਸਹਿਜਧਾਰੀ ਸਿੱਖ ਉਹ ਸਨ ਜਿਹੜੇ ਗੁਰਮਤਿ ਸਿਧਾਂਤਾਂ ਨੂੰ ਤਾਂ ਮੰਨਦੇ ਸਨ, ਪਰ ਉਹਨਾਂ ਵਿਚ ਐਨਾ ਹੌਂਸਲਾ ਨਹੀਂ ਸੀ ਕਿ ਉਹ ਸਿੱਖ ਧਰਮ ਲਈ ਆਪਣੇ ਪ੍ਰਾਣਾਂ ਦੀ ਬਲੀ ਦੇ ਦੇਣ। ਉਹ ਮੁਗ਼ਲ ਹਕੂਮਤ ਦੀ ਸਿੱਖ-ਵਿਰੋਧੀ ਨੀਤੀ ਤੋਂ ਡਰਦੇ ਸਨ ਅਤੇ ਲੁਕੇ ਰਹਿ ਕੇ ਪੱਕੇ ਸਿੱਖਾਂ ਦੀ ਅੰਨ ਤੇ ਧਨ ਨਾਲ ਸਹਾਇਤਾ ਕਰਦੇ ਸਨ। ਇਨ੍ਹਾਂ ਸਿੱਖਾਂ ਨੇ ਪੰਜਾਂ ਕਕਾਰਾਂ ਦਾ ਤਿਆਗ ਕਰ ਦਿੱਤਾ ਸੀ ਪਰ ਸਮਾਂ ਆਉਣ ਤੇ ਇਨ੍ਹਾਂ ਵਿਚੋਂ ਕਈ ਮੁੜ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਿੰਘ ਸਜ ਜਾਂਦੇ ਸਨ ਤੇ ਹਰੇਕ ਬਲੀਦਾਨ ਲਈ

ਤਿਆਰ ਹੋ ਜਾਂਦੇ ਸਨ।

**ਤੱਤ ਖ਼ਾਲਸਾ :**

ਇਹ ਕੱਟੜ ਸਿੱਖਾਂ ਦਾ ਸਮੂਹ ਸੀ। ਇਹ ਅਧਿਆਤਮਕ ਅਗਵਾਈ ਲਈ ਆਦਿ ਗ੍ਰੰਥ ਉੱਤੇ ਅਟੱਲ ਵਿਸ਼ਵਾਸ ਰੱਖਦੇ ਸਨ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਪ੍ਰਚਲਤ ਨਾਅਰੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਨੂੰ ਹੀ ਪਰਵਾਨ ਕਰਦੇ ਸਨ। ਇਹ ਦੇਹਧਾਰੀ ਗੁਰੂ ਨੂੰ ਨਹੀਂ ਮੰਨਦੇ ਸਨ ਤੇ ਬੰਦਾ ਸਿੰਘ ਨੂੰ ਧਾਰਮਿਕ ਨੇਤਾ ਸਵੀਕਾਰ ਨਹੀਂ ਕਰਦੇ ਸਨ।

**ਬੰਦਈ ਖ਼ਾਲਸਾ :**

ਸਿੱਖਾਂ ਵਿਚ ਤੀਸਰਾ ਵਰਗ ਬੰਦਈ ਸਿੱਖਾਂ ਦਾ ਸੀ। ਇਹ ਬੰਦਾ ਸਿੰਘ ਬਹਾਦਰ ਦੀਆਂ ਸੈਨਿਕ ਸਫਲਤਾਵਾਂ ਤੋਂ ਬਹੁਤ ਪ੍ਰਭਾਵਤ ਹੋਏ ਸਨ ਅਤੇ ਜਿਸ ਭਿਆਨਕ ਤੇ ਦਿਲ ਕੰਬਾ ਦੇਣ ਵਾਲੇ ਢੰਗ ਨਾਲ ਬੰਦਾ ਸਿੰਘ ਦਾ ਅੰਤ ਹੋਇਆ ਸੀ ਤੇ ਉਹ ਅਡਿੱਗ ਤੇ ਅਡੋਲ ਰਿਹਾ ਸੀ, ਉਸ ਨਾਲ ਇਨ੍ਹਾਂ ਲੋਕਾਂ ਦੇ ਮਨਾਂ ਵਿਚ ਬੰਦਾ ਸਿੰਘ ਲਈ ਬੜੀ ਸ਼ਰਧਾ ਪੈਦਾ ਹੋ ਗਈ ਸੀ। ਇਨ੍ਹਾਂ ਦਾ ਵਿਸ਼ਵਾਸ ਸੀ ਕਿ ਗੁਰੂ ਗੋਬਿੰਦ ਸਿੰਘ ਦੇ ਬਾਅਦ ਗੁਰ-ਗੱਦੀ ਬੰਦਾ ਸਿੰਘ ਨੂੰ ਮਿਲ ਗਈ ਸੀ, ਇਸ ਲਈ ਇਨ੍ਹਾਂ ਨੇ ਬੰਦਾ ਸਿੰਘ ਨੂੰ ਗੁਰੂ ਸਵੀਕਾਰ ਕਰ ਲਿਆ ਸੀ।

ਉਪਰ ਦੱਸੇ ਤਿੰਨ ਮੁੱਖ ਵਰਗਾਂ ਤੋਂ ਇਲਾਵਾਂ ਸਿੱਖਾਂ ਵਿਚ ਕਈ ਹੋਰ ਸੰਪ੍ਰਦਾਵਾਂ ਵੀ ਉਗਮ ਪਈਆਂ ਸਨ। ਇਨ੍ਹਾਂ ਵਿਚੋਂ ਉਦਾਸੀ, ਨਿਰਮਲੀਏ, ਗੁਲਾਬ ਰਾਈਏ, ਹਿੰਦਾਲੀਏ ਜਾਂ ਨਿਰੰਜਨੀਏ, ਗੂੰਗਸ਼ਾਹੀਏ, ਮੀਣੇ, ਧੀਰਮੱਲੀਏ, ਰਾਮਰਾਈਏ ਆਦਿ ਸ਼ਾਮਲ ਸਨ। ਇਨ੍ਹਾਂ ਵਿਚੋਂ ਉਦਾਸੀ ਅਤੇ ਨਿਰਮਲੀਏ ਆਪਣੇ ਢੰਗ ਨਾਲ ਪੰਥ-ਸੇਵਾ ਕਰਦੇ ਰਹੇ।

ਉਦਾਸੀ ਸੰਪ੍ਰਦਾਇ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਬਾਬਾ ਸ੍ਰੀ ਚੰਦ ਨੇ ਰੱਖੀ ਸੀ। ਉਦਾਸੀ ਸੰਪ੍ਰਦਾਇ ਲਗਭਗ ਸਿੱਖ ਸਿਧਾਂਤਾਂ ਨੂੰ ਮੰਨਦਾ ਸੀ। ਫ਼ਰਕ ਕੇਵਲ ਇਹ ਸੀ ਕਿ ਜਿਥੇ ਸਿੱਖ-ਮਤ ਵਿਚ ਗ੍ਰਿਹਸਥ ਜੀਵਨ ਤਿਆਗਣ ਅਤੇ ਤਪ-ਤਿਆਗ ਦਾ ਵਿਰੋਧ ਕੀਤਾ ਜਾਂਦਾ ਸੀ, ਉਥੇ ਉਦਾਸੀ ਗ੍ਰਿਹਸਥ ਜੀਵਨ ਦਾ ਤਿਆਗ ਅਤੇ ਤਪੱਸਿਆ ਉੱਤੇ ਜ਼ੋਰ ਦਿੰਦੇ

ਸਨ। ਮੁਗ਼ਲਾਂ ਨੇ ਉਦਾਸੀਆਂ ਉੱਤੇ ਕੋਈ ਅਤਿਆਚਾਰ ਨਹੀਂ ਕੀਤੇ, ਇਸ ਕਰਕੇ ਉਦਾਸੀਆਂ ਨੇ ਸਿੱਖ ਧਾਰਮਕ ਸਥਾਨਾਂ ਅਤੇ ਗ੍ਰੰਥ ਸਾਹਿਬ ਦੀ ਰੱਖਿਆ ਕੀਤੀ।

ਨਿਰਮਲੀਏ ਸਿੱਖ ਸਾਧੂਆਂ ਵਰਗਾ ਜੀਵਨ ਬਤੀਤ ਕਰਦੇ ਸਨ। ਉਹ ਵਿਆਹ ਨਹੀਂ ਕਰਦੇ ਸਨ। ਨਿਰਮਲੀਏ ਵੀ ਮੁਗ਼ਲਾਂ ਦੇ ਜ਼ੁਲਮਾਂ ਦਾ ਨਿਸ਼ਾਨਾ ਬਣਨ ਤੋਂ ਬਚੇ ਰਹੇ। ਇਨ੍ਹਾਂ ਨੇ ਵੀ ਗੁਰਦੁਆਰਿਆਂ ਦੀ ਸਾਂਭ-ਸੰਭਾਲ ਵਿਚ ਹਿੱਸਾ ਪਾਇਆ।

ਬਾਕੀ ਸੰਪ੍ਰਦਾਵਾਂ ਵਿਚ ਗੱਦੀਦਾਰ ਗੁਰੂਆਂ ਦੀ ਮਾਨਤਾ ਹੁੰਦੀ ਸੀ ਜੋ ਸਿੱਖ-ਸਿਧਾਂਤਾਂ ਦੇ ਉਲਟ ਸੀ। ਇਨ੍ਹਾਂ ਵਿਚੋਂ ਕਈਆਂ ਨੇ ਗੁਰਬਾਣੀ ਵਿਚ ਮਿਲਾਵਟ ਕਰਨ ਦੀ ਕੋਸ਼ਿਸ਼ ਕੀਤੀ ਅਤੇ ਗੁਰਮਤਿ ਦੇ ਵਿਪਰੀਤ ਰਹੁ-ਰੀਤਾਂ ਜਾਰੀ ਕੀਤੀਆਂ।

ਸਿੱਖਾਂ ਵਿਚ ਪਈ ਇਸ ਫੁੱਟ ਤੇ ਗੁਰਮਤਿ ਦੇ ਵਿਰੁੱਧ ਵਧਦੇ ਆਚਰਨ ਤੋਂ ਉੱਘੇ ਪੰਥ-ਦਰਦੀ ਸਿੱਖ ਬਹੁਤ ਦੁਖੀ ਸਨ। ਉਨ੍ਹਾਂ ਵਿਚੋਂ ਕੁਝ ਸਿੱਖ ਮਾਤਾ ਸੁੰਦਰੀ ਜੀ ਪਾਸ ਦਿੱਲੀ ਗਏ ਅਤੇ ਉਨ੍ਹਾਂ ਅੱਗੇ ਬੇਨਤੀ ਕੀਤੀ ਕਿ ਸਿੱਖਾਂ ਵਿਚਲੀ ਫੁੱਟ ਨੂੰ ਦੂਰ ਕਰਨ ਦਾ ਕੋਈ ਉਪਰਾਲਾ ਕਰਨ। ਮਾਤਾ ਸੁੰਦਰੀ ਜੀ ਵੀ ਪੰਥ ਦੀ ਫੁੱਟ ਤੋਂ ਬੜੇ ਦੁਖੀ ਸਨ। ਉਨ੍ਹਾਂ ਨੇ ਭਾਈ ਮਨੀ ਸਿੰਘ ਜੀ ਨੂੰ ਅੰਮ੍ਰਿਤਸਰ ਭੇਜਿਆ ਕਿ ਸਿੱਖਾਂ ਵਿਚ ਏਕਤਾ ਲਿਆਉਣ ਦਾ ਯਤਨ ਕਰਨ। ਭਾਈ ਮਨੀ ਸਿੰਘ ਸਾਹਿਬ ਸ੍ਰੀ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਸਿੱਖ ਸਨ ਅਤੇ ਗੁਰੂ ਜੀ ਦੇ ਹੁਕਮ ਅਨੁਸਾਰ ਮਾਤਾ ਸੁੰਦਰੀ ਜੀ ਦੀ ਸੇਵਾ ਲਈ ਦਿੱਲੀ ਰਹਿ ਰਹੇ ਸਨ।

## ਭਾਈ ਮਨੀ ਸਿੰਘ ਜੀ ਨੇ ਏਕਤਾ ਲਿਆਂਦੀ

ਅੰਮ੍ਰਿਤਸਰ ਪਹੁੰਚ ਕੇ ਭਾਈ ਮਨੀ ਸਿੰਘ ਜੀ ਨੇ ਹਾਲਾਤ ਦਾ ਅਧਿਐਨ ਕੀਤਾ। ਫ਼ਰੁੱਖ਼ਸੀਅਰ ਦੀ ਸੰਨ ੧੭੧੯ ਵਿਚ ਮੌਤ ਤੋਂ ਬਾਅਦ ਮੁਗ਼ਲਾਂ ਵਲੋਂ ਸਿੱਖਾਂ ਉੱਤੇ ਅਤਿਆਚਾਰ ਕੁਝ ਘੱਟ ਹੋ ਗਏ ਸਨ। ਲਾਹੌਰ ਦਾ ਸੂਬੇਦਾਰ ਅਬਦੁੱਲ ਸਮਦ ਖ਼ਾਂ ਆਪਣੇ ਅਧੀਨ ਮੁਗ਼ਲ ਹਾਕਮਾਂ ਦੀਆਂ ਬਗ਼ਾਵਤਾਂ ਨੂੰ ਦਬਾਉਣ ਵਿਚ ਰੁੱਝਾ ਹੋਇਆ ਸੀ। ਉਹਦਾ ਸਿੱਖਾਂ ਵਲੋਂ ਧਿਆਨ ਹਟਿਆ

ਹੋਇਆ ਸੀ। ਇਸ ਲਈ ਬਹੁਤ ਸਾਰੇ ਸਿੱਖ ਜੰਗਲਾਂ ਤੇ ਪਹਾੜਾਂ ਤੋਂ ਨਿਕਲ ਕੇ ਮੁੜ ਸ਼ਹਿਰਾਂ ਵਿਚ ਆ ਵਸੇ ਸਨ। ਪਰ ਨਾਲ ਹੀ ਸਿੱਖਾਂ ਦੇ ਦੋ ਦਲਾਂ—ਤੱਤ ਖ਼ਾਲਸਾ ਤੇ ਬੰਦਈ ਖ਼ਾਲਸਾ ਵਿਚਾਲੇ ਟਕਰਾਅ ਵੀ ਵੱਧ ਗਿਆ ਸੀ। ਬੰਦਈ ਸਿੱਖ ਮੰਗ ਕਰਦੇ ਸਨ ਕਿ ਪੰਥ ਵਿਚ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਸਾਡਾ ਵੀ ਹਿੱਸਾ ਹੋਣਾ ਚਾਹੀਦਾ ਹੈ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਨੂੰ ਸਿੱਖਾਂ ਦਾ ਨੇਤਾ ਬਣਾ ਕੇ ਪੰਜਾਬ ਭੇਜਿਆ ਸੀ।

ਦੋਹਾਂ ਦਲਾਂ ਵਿਚ ਮਤਭੇਦ ਏਨੇ ਵੱਧ ਗਏ ਸਨ ਕਿ ੧੭੨੦ ਈ: ਦੀ ਦੀਵਾਲੀ ਸਮੇਂ ਉਹ ਦੋਵੇਂ ਦਲ ਬਲ-ਪ੍ਰਦਰਸ਼ਨ ਉੱਤੇ ਤੁੱਲ ਗਏ ਸਨ। ਦੋਹਾਂ ਦਲਾਂ ਵਿਚਾਲੇ ਦਰਬਾਰ ਸਾਹਿਬ ਦੇ ਅੰਦਰ ਲੜਾਈ ਦਾ ਡਰ ਪੈਦਾ ਹੋ ਗਿਆ ਸੀ। ਪਰ ਬਾਬਾ ਕਾਹਨ ਸਿੰਘ ਅਤੇ ਕੁਝ ਹੋਰ ਸਿਆਣੇ ਸਿੱਖਾਂ ਦੇ ਸਮਝਾਉਣ 'ਤੇ ਲੜਾਈ ਹੁੰਦੀ-ਹੁੰਦੀ ਟਲ ਗਈ।

ਭਾਈ ਮਨੀ ਸਿੰਘ ਸੰਨ ੧੭੨੧ ਦੀ ਵਿਸਾਖੀ ਉੱਤੇ ਅੰਮ੍ਰਿਤਸਰ ਪੁੱਜੇ। ਇਸ ਮੌਕੇ 'ਤੇ ਹਜ਼ਾਰਾਂ ਸਿੱਖ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਆਏ ਹੋਏ ਸਨ ਅਤੇ ਦੋਹਾਂ ਦਲਾਂ ਨੇ ਮੁੜ ਜ਼ੋਰ-ਅਜ਼ਮਾਈ ਕਰਨ ਦੀ ਧਾਰੀ ਹੋਈ ਸੀ। ਪਰ ਭਾਈ ਮਨੀ ਸਿੰਘ ਜੀ ਨੇ ਮੌਕਾ ਸੰਭਾਲ ਲਿਆ। ਭਾਈ ਮਨੀ ਸਿੰਘ ਜੀ ਦਾ ਸਾਰਾ ਖ਼ਾਲਸਾ ਪੰਥ ਸਤਿਕਾਰ ਕਰਦਾ ਸੀ। ਉਨ੍ਹਾਂ ਨੇ ਦੋਹਾਂ ਦਲਾਂ ਦੇ ਆਗੂਆਂ ਨੂੰ ਬੁਲਾ ਕੇ ਸਮਝਾਇਆ ਅਤੇ ਪੰਥ ਦੇ ਹਿੱਤ ਵਿਚ ਏਕਤਾ ਕਰਨ ਲਈ ਜ਼ੋਰ ਦਿੱਤਾ। ਉਨ੍ਹਾਂ ਦੇ ਸਮਝਾਉਣ 'ਤੇ ਪੰਥ ਦੇ ਦੋਵੇਂ ਧੜੇ ਆਪਣਾ ਹੱਠ ਛੱਡਣ ਲਈ ਤਿਆਰ ਹੋ ਗਏ। ਉਨ੍ਹਾਂ ਨੇ ਰਲ ਕੇ ਭਾਈ ਸਾਹਿਬ ਅੱਗੇ ਬੇਨਤੀ ਕੀਤੀ ਕਿ ਤੁਸੀਂ ਦਰਬਾਰ ਸਾਹਿਬ ਦਾ ਪ੍ਰਬੰਧ ਆਪ ਸੰਭਾਲ ਲਵੋ। ਸਭਨਾਂ ਦੀ ਇੱਛਾ ਦਾ ਆਦਰ ਕਰਦਿਆਂ ਹੋਇਆਂ ਭਾਈ ਮਨੀ ਸਿੰਘ ਜੀ ਨੇ ਦਰਬਾਰ ਸਾਹਿਬ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਲਿਆ। ਹਰਿਮੰਦਰ ਸਾਹਿਬ ਦੇ ਮੁਖੀ ਗ੍ਰੰਥੀ ਦਾ ਕਾਰਜ ਵੀ ਆਪ ਨੇ ਖ਼ੁਦ ਸੰਭਾਲ ਲਿਆ।

## ਪੰਥ ਵਿਚ ਆਈਆਂ ਕੁਰੀਤੀਆਂ ਦੂਰ ਕਰਨਾ

ਪੰਥ ਵਿਚ ਏਕਤਾ ਹੋ ਗਈ ਤਾਂ ਭਾਈ ਮਨੀ ਸਿੰਘ ਜੀ ਨੇ ਖ਼ਾਲਸਾ ਪੰਥ ਵਿਚ ਆ ਚੁੱਕੀਆਂ ਕੁਰੀਤੀਆਂ ਅਤੇ ਤਰੁੱਟੀਆਂ ਨੂੰ ਦੂਰ ਕਰਨ ਦਾ

ਉਪਰਾਲਾ ਕੀਤਾ ਅਤੇ ਸਿੱਖਾਂ ਨੂੰ ਗੁਰਮਤਿ ਦੇ ਸੱਚੇ ਸਿਧਾਤਾਂ ਨੂੰ ਮੰਨ ਕੇ ਚੱਲਣ ਦੀ ਪ੍ਰੇਰਨਾ ਕੀਤੀ। ਆਪ ਦੇ ਇਨ੍ਹਾਂ ਯਤਨਾਂ ਨਾਲ ਸਿੱਖਾਂ ਵਿਚ ਆਈਆਂ ਕੁਰਹਿਤਾਂ ਦੂਰ ਹੋਣ ਲੱਗੀਆਂ ਤੇ ਉਨ੍ਹਾਂ ਨੇ ਗੁਰਮਤਿ ਅਨੁਸਾਰ ਰਹਿਤ-ਬਹਿਤ ਧਾਰਨੀ ਸ਼ੁਰੂ ਕੀਤੀ।

## ਮੁੜ ਸਖ਼ਤੀਆਂ ਦਾ ਦੌਰ

ਸੂਬਾ ਲਾਹੌਰ ਅਬਦੁੱਲ ਸਮਦ ਖ਼ਾਂ ਛੋਟੇ-ਛੋਟੇ ਹਾਕਮਾਂ ਦੀਆਂ ਬਗ਼ਾਵਤਾਂ ਦਬਾਉਣ ਮਗਰੋਂ ਮੁੜ ਸਿੱਖਾਂ ਵੱਲ ਪਰਤਿਆ ਤੇ ਉਨ੍ਹਾਂ ਉੱਤੇ ਸਖ਼ਤੀਆਂ ਕਰਨ ਲੱਗਾ। ੧੭੨੬ ਵਿਚ ਉਸ ਦੀ ਮੌਤ ਮਗਰੋਂ ਉਸ ਦਾ ਪੁੱਤਰ ਜ਼ਕਰੀਆ ਖ਼ਾਂ ਲਾਹੌਰ ਦਾ ਸੂਬੇਦਾਰ ਬਣਿਆ। ਉਹ ਵੀ ਆਪਣੇ ਬਾਪ ਵਾਂਗ ਬੜਾ ਜ਼ਾਲਮ ਸੀ। ਉਸ ਨੇ ਬਾਪ ਤੋਂ ਵੱਧ ਕੇ ਸਿੱਖਾਂ ਉਪਰ ਜ਼ੁਲਮ ਢਾਉਣੇ ਸ਼ੁਰੂ ਕਰ ਦਿੱਤੇ। ਸਿੱਖ ਮਾਝੇ ਦੇ ਇਲਾਕੇ ਵਿਚੋਂ ਨਿਕਲ ਕੇ ਜੰਗਲਾਂ, ਪਹਾੜਾਂ ਜਾਂ ਦੂਜੇ ਪ੍ਰਾਂਤਾਂ ਵਿਚ ਚਲੇ ਗਏ।

ਬਾਬਾ ਦੀਪ ਸਿੰਘ ਜੀ ਦਮਦਮਾ ਸਾਹਿਬ ਵਿਚ ਗੁਰਮਤਿ ਦੇ ਪ੍ਰਚਾਰ ਦੇ ਨਾਲ ਨਾਲ ਖੇਤਰ ਦੇ ਗਭਰੂਆਂ ਨੂੰ ਸ਼ਸਤਰਾਂ ਆਦਿ ਦੀ ਸਿਖਲਾਈ ਕਰਾ ਕੇ ਜ਼ਾਲਮਾਂ ਦਾ ਮੁਕਾਬਲਾ ਕਰਨ ਲਈ ਤਿਆਰ ਕਰ ਰਹੇ ਸਨ। ਇਨ੍ਹਾਂ ਕਾਰਜਾਂ ਦੇ ਨਾਲ ਹੀ ਉਹ ਸਾਰੇ ਪੰਜਾਬ ਦੇ ਹਾਲਾਤ ਦੀ ਜਾਣਕਾਰੀ ਰੱਖਣ ਦਾ ਵੀ ਯਤਨ ਕਰਦੇ ਸਨ। ਭਾਈ ਮਨੀ ਸਿੰਘ ਜੀ ਵਲੋਂ ਸਿੱਖਾਂ ਵਿਚ ਏਕਤਾ ਲਿਆਏ ਜਾਣ ਦਾ ਸਮਾਚਾਰ ਪਾ ਕੇ ਉਹ ਬੜੇ ਪ੍ਰਸੰਨ ਹੋਏ। ਪਰ ਜਦੋਂ ਅਬਦੁੱਲ ਸਮਦ ਅਤੇ ਉਸ ਤੋਂ ਮਗਰੋਂ ਜ਼ਕਰੀਆਂ ਖ਼ਾਂ ਵਲੋਂ ਸਿੱਖਾਂ ਉੱਤੇ ਸਖ਼ਤੀਆਂ ਦੇ ਨਵੇਂ ਦੌਰ ਦੀਆਂ ਖ਼ਬਰਾਂ ਆਉਣ ਲੱਗੀਆਂ ਤਾਂ ਆਪ ਬਹੁਤ ਚਿੰਤਾਵਾਨ ਹੋਏ।

ਇਨ੍ਹਾਂ ਹੀ ਦਿਨਾਂ ਵਿਚ ਬਾਬਾ ਦੀਪ ਸਿੰਘ ਜੀ ਨੇ ਭਾਈ ਤਾਰਾ ਸਿੰਘ ਵਾਂ ਤੇ ਉਸ ਦੇ ੨੨ ਸਾਥੀ ਸਿੱਖਾਂ ਦੇ ਬਲੀਦਾਨ ਦੀ ਖ਼ਬਰ ਸੁਣੀ। ਭਾਈ ਤਾਰਾ ਸਿੰਘ ਮਾਝੇ ਦੇ ਪਿੰਡ ਵਾਂ ਦਾ ਰਹਿਣ ਵਾਲਾ ਇਕ ਪਰਉਪਕਾਰੀ, ਨਿਧੜਕ ਤੇ ਸੱਚ ਲਈ ਮਰ ਮਿਟਣ ਵਾਲਾ ਵੀਰ ਸਿੱਖ ਸੀ। ਉਹ ਆਪਣੇ ਉੱਚੇ ਵਿਚਾਰਾਂ ਅਤੇ ਸੁੱਚੇ ਚਰਿੱਤਰ ਕਰਕੇ ਸਿੱਖਾਂ ਵਿਚ

ਬੜਾ ਆਦਰਣੀ ਸੀ। ਉਸ ਨੇ ਬੰਦਾ ਸਿੰਘ ਬਹਾਦਰ ਦੀਆਂ ਅਨੇਕ ਮੁਹਿੰਮਾਂ ਵਿਚ ਬਾਬਾ ਦੀਪ ਸਿੰਘ ਵਾਂਗ ਭਾਗ ਲਿਆ ਸੀ। ਹੁਣ ਉਹ ਆਪਣੇ ਪਿੰਡ ਰਹਿ ਕੇ ਲੋਕਾਂ ਦੀ ਸੇਵਾ ਕਰਦਾ ਸੀ। ਅਤੇ ਲੰਗਰ ਚਲਾਉਂਦਾ ਸੀ। ਵਾਂ ਪਿੰਡ ਦੇ ਨਾਲ ਲਗਦੇ ਪਿੰਡ ਡਲ ਦਾ ਹਿੰਦੂ ਨੰਬਰਦਾਰ ਸਾਹਿਬ ਰਾਇ ਸਿੱਖਾਂ 'ਤੇ ਬੜੇ ਅਤਿਆਚਾਰ ਕਰਦਾ ਸੀ ਤੇ ਉਨ੍ਹਾਂ ਬਾਰੇ ਅਪਮਾਨ ਭਰੇ ਸ਼ਬਦ ਵਰਤਦਾ ਸੀ। ਉਹ ਸਿੱਖਾਂ ਦੇ ਹਰੇ ਭਰੇ ਖੇਤ ਉਜਾੜ ਦਿੰਦਾ ਸੀ। ਉਨ੍ਹਾਂ ਵਿਚ ਆਪਣੇ ਘੋੜੇ ਚਰਨ ਲਈ ਛੱਡ ਦਿੰਦਾ ਸੀ। ਸਿੱਖਾਂ ਨੇ ਗ਼ੁੱਸੇ ਵਿਚ ਉਸ ਦੀ ਘੋੜੀ ਖੋਹ ਕੇ ਵੇਚ ਦਿੱਤੀ ਤੇ ਉਸ ਦੇ ਪੈਸੇ ਭਾਈ ਤਾਰਾ ਸਿੰਘ ਦੇ ਲੰਗਰ ਵਿਚ ਪਾ ਦਿੱਤੇ। ਸਾਹਿਬ ਰਾਇ ਨੇ ਪੱਟੀ ਦੇ ਫ਼ੌਜਦਾਰ ਜ਼ਫ਼ਰਬੇਗ ਕੋਲ ਸ਼ਿਕਾਇਤ ਕੀਤੀ। ਉਸ ਨੇ ੨੫ ਘੋੜ ਸਵਾਰ ਤੇ ੮੦ ਪੈਦਲ ਸਿਪਾਹੀ ਭਾਈ ਤਾਰਾ ਸਿੰਘ 'ਤੇ ਚੜ੍ਹਾ ਦਿੱਤੇ। ਪਰ ਉਨ੍ਹਾਂ ਨੂੰ ਰਸਤੇ ਵਿਚ ਹੀ ਬਘੇਲ ਸਿੰਘ ਢਿਲੋਂ ਨੇ ਆਪਣੇ ਸਾਥੀਆਂ ਨਾਲ ਮਾਰ ਭਜਾਇਆ। ਜ਼ਫ਼ਰਬੇਗ ਦਾ ਭਤੀਜਾ ਮਾਰਿਆ ਗਿਆ। ਉਸ ਨੇ ਸੂਬਾ ਲਾਹੌਰ ਜ਼ਕਰੀਆ ਖ਼ਾਂ ਨੂੰ ਫ਼ੌਜ ਭੇਜਣ ਲਈ ਕਿਹਾ। ਜ਼ਕਰੀਆ ਖ਼ਾਂ ਨੇ ੨੨੦੦ ਘੋੜ ਸਵਾਰ, ੪੦ ਜੰਬੂਰਕੇ, ਪੰਜ ਹਾਥੀ ਤੇ ਚਾਰ ਰਹਿਕਲੇ ਮੋਮਨ ਖ਼ਾਂ ਦੀ ਕਮਾਨ ਵਿਚ ਭੇਜੇ। ਭਾਈ ਤਾਰਾ ਸਿੰਘ ਨੂੰ ਸੋਅ ਮਿਲ ਗਈ ਪਰ ਉਸ ਨੇ ਪਿੰਡ ਛੱਡਣਾ ਕਾਇਰਤਾ ਸਮਝੀ ਅਤੇ ਮੁਗ਼ਲਾਂ ਨਾਲ ਮੁਕਾਬਲਾ ਕਰਦਿਆਂ ਹੋਈ ਸ਼ਹੀਦੀ ਪਾਈ।

## ਸਿੱਖਾਂ ਵਲੋਂ ਛਾਪਾਮਾਰ ਯੁੱਧ ਸ਼ੁਰੂ

ਜਿਸ ਸਮੇਂ ਜੰਗਲਾਂ ਤੇ ਪਹਾੜਾਂ ਵਿਚ ਰਹਿਣ ਵਾਲੇ ਸਿੱਖਾਂ ਨੇ ਭਾਈ ਤਾਰਾ ਸਿੰਘ ਵਾਂ ਤੇ ਉਸ ਦੇ ੨੨ ਸਾਥੀਆਂ ਦੀ ਵੀਰਤਾ ਨਿਡਰਤਾ ਅਤੇ ਹੌਂਸਲੇ ਦਾ ਸਮਾਚਾਰ ਸੁਣਿਆ, ਤਾਂ ਉਨ੍ਹਾਂ ਅੰਦਰ ਜੋਸ਼ ਤੇ ਉਤਸ਼ਾਹ ਠਾਠਾਂ ਮਾਰਨ ਲੱਗਾ। ਉਨ੍ਹਾਂ ਨੂੰ ਮਹਿਸੂਸ ਹੋਇਆ ਕਿ ਜੇ ੨੨ ਸਿੱਖ ਦੋ ਹਜ਼ਾਰ ਮੁਗ਼ਲਾਂ ਦਾ ਮੂੰਹ ਤੋੜ ਸਕਦੇ ਹਨ ਤਾਂ ਅਸੀਂ ਇਕੱਠੇ ਹੋ ਕੇ ਇਸ ਨਾਲੋਂ ਵੱਡੇ ਮਾਅਰਕੇ ਮਾਰ ਸਕਦੇ ਹਾਂ। ਇਸ ਸੋਚ ਅਧੀਨ ਉਨ੍ਹਾਂ ਨੇ ਛਾਪਾਮਾਰ ਯੁੱਧ ਦੀ ਨੀਤੀ ਬਣਾਈ। ਉਹ ਛੋਟੇ ਛੋਟੇ ਜਥਿਆਂ ਵਿਚ

ਜੰਗਲਾਂ ਵਿਚੋਂ ਨਿਕਲਦੇ ਤੇ ਮੁਗ਼ਲ ਅਧਿਕਾਰੀਆਂ ਉੱਤੇ ਅਚਾਨਕ ਹਮਲੇ ਕਰਕੇ ਲੁੱਟਦੇ ਮਾਰਦੇ ਤੇ ਮੁੜ ਜੰਗਲਾਂ ਵਿਚ ਜਾ ਵੜਦੇ। ਇਸ ਪ੍ਰਕਾਰ ਉਨ੍ਹਾਂ ਨੇ ਮੁਗ਼ਲ ਹਾਕਮਾਂ ਵਿਚ ਦਹਿਸ਼ਤ ਫੈਲਾ ਦਿੱਤੀ। ਸਿੱਖ ਜਥੇ ਸ਼ਾਹੀ ਖ਼ਜ਼ਾਨਾ ਲੁੱਟ ਕੇ ਲੈ ਜਾਂਦੇ। ਰਸਦ ਤੇ ਸ਼ਸਤਰ ਖੋਹ ਲੈਂਦੇ।

ਸਿੱਖਾਂ ਦੇ ਇਸ ਛਾਪਮਾਰ ਯੁੱਧ ਤੋਂ ਜ਼ਕਰੀਆ ਖ਼ਾਂ ਬੜਾ ਪ੍ਰੇਸ਼ਾਨ ਹੋਇਆ ਉਸ ਨੇ ਉਨ੍ਹਾਂ ਦਾ ਮੁਕਾਬਲਾ ਕਰਨ ਲਈ ਮੁਸਲਮਾਨਾਂ ਨੂੰ ਜਹਾਦ ਲਈ ਭੜਕਾਇਆ। ਹਜ਼ਾਰਾਂ ਜਨੂੰਨੀ ਮੁਸਲਮਾਨ ਹੈਦਰੀ ਝੰਡੇ ਹੇਠ ਇਕੱਠੇ ਹੋ ਗਏ। ਇਨ੍ਹਾਂ ਦੀ ਗਿਣਤੀ ਕਈ ਲੱਖ ਤੱਕ ਪਹੁੰਚ ਗਈ। ਸਿੱਖਾਂ ਨੇ ਇਨ੍ਹਾਂ ਹੈਦਰੀਆਂ ਵਿਰੁੱਧ ਗੁਰੀਲਾ ਯੁੱਧ ਛੇੜ ਦਿੱਤਾ। ਉਹ ਉਨ੍ਹਾਂ ਦੇ ਸਮੂਹਾਂ ਉੱਤੇ ਅਚਾਨਕ ਹਮਲੇ ਕਰ ਦਿੰਦੇ ਤੇ ਮਾਰ-ਵੱਢ ਕਰਦੇ ਨਿਕਲ ਜਾਂਦੇ। ਉਨ੍ਹਾਂ ਦਾ ਬਹੁਤ ਸਾਰਾ ਰਸਦ ਤੇ ਹਥਿਆਰਾਂ ਦਾ ਭੰਡਾਰ ਸਿੱਖਾਂ ਦੇ ਹੱਥ ਆ ਜਾਂਦਾ। ਅੰਤ ਵਿਚ ਭੀਲੋਵਾਲ ਨੇੜੇ ਹੈਦਰੀਆਂ ਦੇ ਵੱਡੇ ਇਕੱਠ ਉੱਤੇ ਹਮਲਾ ਕਰ ਕੇ ਸਿੱਖਾਂ ਨੇ ਉਨ੍ਹਾਂ ਦਾ ਲੱਕ ਤੋੜ ਦਿੱਤਾ। ਜਹਾਦੀ ਮੈਦਾਨ ਛੱਡ ਕੇ ਭੱਜ ਉਠੇ। ਸਿੱਖਾਂ ਨੇ ਭੱਜਦੇ ਹੋਇਆਂ ਵਿਚੋਂ ਕਈ ਮਾਰ ਮੁਕਾਏ। ਗ਼ੁੱਸੇ ਤੇ ਮਾਯੂਸੀ ਵਿਚ ਹੈਦਰੀ ਝੰਡਾ ਚੁੱਕਣ ਵਾਲੇ ਨੇ ਝੰਡਾ ਪਾੜ ਕੇ ਅੱਗ ਦੀ ਭੇਟਾ ਕਰ ਦਿੱਤਾ।

# ਜ਼ਕਰੀਆ ਖ਼ਾਂ ਦਾ ਸਿੱਖਾਂ ਨਾਲ ਸਮਝੌਤਾ

ਜ਼ਕਰੀਆਂ ਖ਼ਾਂ ਨੇ ਸਿੱਖਾਂ ਨੂੰ ਖ਼ਤਮ ਕਰਨ ਲਈ ਆਪਣਾ ਪੂਰਾ ਵਾਹ ਲਾਇਆ ਪਰ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਖ਼ਾਲਸਾ ਵਿਰੁੱਧ ਉਸ ਨੂੰ ਕੋਈ ਸਫਲਤਾ ਨਾ ਮਿਲੀ। ਸਿੱਖ ਚੜ੍ਹਦੀ ਕਲਾ ਵਿਚ ਵਿਚਰਦੇ ਰਹੇ। ਉਨ੍ਹਾਂ ਨੇ ਛਾਪਾਮਾਰ ਯੁੱਧ ਦੀ ਨੀਤੀ ਨਾਲ ਉਸ ਦਾ ਕਾਫ਼ੀਆ ਤੰਗ ਕਰ ਦਿੱਤਾ। ਉਸ ਨੂੰ ਸਿੱਖਾਂ ਤੋਂ ਛੁਟਕਾਰਾ ਪਾਉਣ ਦਾ ਇਕੋ ਰਾਹ ਸੁੱਝਿਆ ਕਿ ਉਨ੍ਹਾਂ ਨਾਲ ਸੁਲਾਹ-ਸਫ਼ਾਈ ਕਰ ਲਈ ਜਾਏ। ਉਸ ਨੇ ਸੁਬੇਗ ਸਿੰਘ ਨਾਂ ਦੇ ਤਨਬਾਰ ਪਿੰਡ ਦੇ ਉੱਘੇ ਸਿੱਖ ਰਾਹੀਂ ਖ਼ਾਲਸੇ ਨੂੰ ਸੁਨੇਹਾ ਭੇਜਿਆ ਕਿ ਜੇ ਸਿੱਖ ਸਹਿਮਤ ਹੋਣ ਤਾਂ ਉਨ੍ਹਾਂ ਦੇ ਇਕ ਨੇਤਾ ਨੂੰ ਸਰਕਾਰ 'ਨਵਾਬ' ਦੀ ਉਪਾਧੀ ਖਿੱਲਅਤ ਅਤੇ ਇਕ ਲੱਖ ਦੀ ਜਗੀਰ ਦੇਣ ਲਈ ਤਿਆਰ ਹੈ।

ਇਸ ਸਮੇਂ ਵਿਸਾਖੀ ਦੇ ਮੌਕੇ ਤੇ ਬਹੁਤ ਸਾਰੇ ਸਿੱਖ ਸਰਦਾਰ ਅੰਮ੍ਰਿਤਸਰ ਇਕੱਠੇ ਹੋਏ ਸਨ। ਉਨ੍ਹਾਂ ਨੇ ਆਪਸ ਵਿਚ ਵਿਚਾਰ-ਵਟਾਂਦਰਾ ਕਰ ਕੇ ਇਸ ਪੇਸ਼ਕਸ਼ ਨੂੰ ਮਨਜ਼ੂਰ ਕਰਨ ਦਾ ਫ਼ੈਸਲਾ ਕਰ ਲਿਆ। ਦੀਵਾਨ ਦਰਬਾਰਾ ਸਿੰਘ ਦੇ ਕਹਿਣ ਤੇ ਕਪੂਰ ਸਿੰਘ ਨੂੰ ਖ਼ਾਲਸਾ ਦਲ ਦਾ ਨੇਤਾ ਚੁਣਿਆ ਗਿਆ। ਜ਼ਕਰੀਆ ਖ਼ਾਂ ਨੇ ਨਵਾਬ ਕਪੂਰ ਸਿੰਘ ਨੂੰ ਬਾਦਸ਼ਾਹ ਵਲੋਂ ਖਿੱਲਅਤ ਭੇਜੀ, ਜਿਸ ਵਿਚ ਰੇਸ਼ਮੀ ਕੱਪੜੇ, ਹੀਰੇ ਜੜੀ ਕਲਗੀ, ਸੁਨਹਿਰੀ ਕੜੇ, ਮੋਤੀਆਂ ਦੀ ਇਕ ਮਾਲਾ, ਇਕ ਹਾਰ, ਇਕ ਤਲਵਾਰ ਸ਼ਾਮਲ ਸੀ। ਕਪੂਰ ਸਿੰਘ ਨੇ ਇਹ ਵਸਤਾਂ ਪੰਜ ਪਿਆਰਿਆਂ ਦੇ ਚਰਨਾਂ ਵਿਚ ਰੱਖੀਆਂ, ਜਿਨ੍ਹਾਂ ਨੇ ਇਹ ਕਪੂਰ ਸਿੰਘ ਨੂੰ ਸੌਂਪ ਦਿੱਤੀਆਂ। ਕਪੂਰ ਸਿੰਘ ਹੁਣ ਨਵਾਬ ਕਪੂਰ ਸਿੰਘ ਬਣ ਗਿਆ। ਪਰ ਉਸ ਵਿਚ ਕੋਈ ਘੁਮੰਡ ਨਹੀਂ ਆਇਆ। ਉਸ ਦਾ ਪਹਿਲਾ ਨਿਮਰਤਾ ਵਾਲਾ ਭਾਵ ਕਾਇਮ ਰਿਹਾ।

## ਬਾਬਾ ਦੀਪ ਸਿੰਘ ਦਾ ਪ੍ਰਸੰਨ ਹੋਣਾ

ਇਨ੍ਹਾਂ ਖ਼ਬਰਾਂ ਨੂੰ ਪਾ ਕੇ ਬਾਬਾ ਦੀਪ ਸਿੰਘ ਬੜੇ ਪ੍ਰਸੰਨ ਤੇ ਸੰਤੁਸ਼ਟ ਸਨ। ਉਨ੍ਹਾਂ ਨੇ ਸੋਚਿਆ ਕਿ ਹੁਣ ਸਿੱਖਾਂ ਨੂੰ ਅਮਨ-ਚੈਨ ਨਾਲ ਵਸਣਾ ਨਸੀਬ ਹੋ ਜਾਏਗਾ। ਉਹ ਆਪਣੇ ਧਰਮ ਦਾ ਪਸਾਰ-ਪ੍ਰਚਾਰ ਕਰ ਸਕਣਗੇ ਅਤੇ ਧਰਮ-ਅਸਥਾਨਾਂ ਦੀ ਸੇਵਾ ਸੰਭਾਲ ਸਕਣਗੇ।

ਅਤੇ ਇੰਝ ਹੋਇਆ ਵੀ। ਸਿੱਖ ਸਰਦਾਰਾਂ ਨੇ ਆਪਣੇ ਆਪਣੇ ਇਲਾਕੇ ਵਿਚ ਆਪਣੀ ਤਾਕਤ ਵਧਾਉਣੀ ਸ਼ੁਰੂ ਕਰ ਦਿੱਤੀ। ਉਨ੍ਹਾਂ ਨੂੰ ਮੁਗ਼ਲਾਂ ਉੱਤੇ ਕੋਈ ਭਰੋਸਾ ਨਹੀਂ ਸੀ ਕਿ ਕਦੋਂ ਉਹ ਸਮਝੌਤਾ ਤੋੜ ਕੇ ਮੁੜ ਉਨ੍ਹਾਂ ਨਾਲ ਉਲਝ ਪੈਣ। ਇਸ ਲਈ ਉਨ੍ਹਾਂ ਨੇ ਆਪਣੇ ਸੰਗਠਨ ਨੂੰ ਮਜ਼ਬੂਤ ਬਣਾਉਣ ਵੱਲ ਪੂਰਾ ਧਿਆਨ ਦਿੱਤਾ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਤਾਰੇ

ਬਾਬਾ ਦੀਪ ਸਿੰਘ ਜੀ ਗੁਰਮਤਿ ਦੇ ਪ੍ਰਚਾਰ ਲਈ ਹਰ ਸਮੇਂ ਜੁਟੇ ਰਹਿੰਦੇ ਸਨ। ਆਪ ਵਲੋਂ ਗੁਰਬਾਣੀ ਦੇ ਗੁਟਕੇ ਲਿਖ ਕੇ ਅਤੇ ਲਿਖਵਾ ਕੇ ਸਿੱਖਾਂ

ਵਿਚ ਵੰਡਣ ਦਾ ਵਰਨਣ ਪਹਿਲੇ ਆ ਚੁੱਕਾ ਹੈ। ਹੁਣ ਆਪ ਨੇ ਵਿਚਾਰ ਕੀਤੀ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਜਿਹੜੀ ਬੀੜ ਭਾਈ ਮਨੀ ਸਿੰਘ ਅਤੇ ਉਨ੍ਹਾਂ (ਬਾਬਾ ਜੀ) ਪਾਸੋਂ ਲਿਖਵਾਈ ਸੀ, ਉਸ ਬੀੜ ਦੇ ਹੋਰ ਉਤਾਰੇ ਕੀਤੇ ਜਾਣ ਅਤੇ ਬਾਕੀ ਦੇ ਚਹੁੰ ਤਖ਼ਤਾਂ ਉੱਤੇ ਉਨ੍ਹਾਂ ਦਾ ਪ੍ਰਕਾਸ਼ ਹੋਵੇ।

ਬਾਬਾ ਜੀ ਪਾਸ ਦਮਦਮਾ ਸਾਹਿਬ ਵਿਖੇ ਸੁੰਦਰ ਲਿਖਾਈ ਕਰਨ ਵਾਲੇ ਕੁਝ ਵਿਦਵਾਨ ਮੌਜੂਦ ਸਨ ਜੋ ਗੁਟਕੇ ਲਿਖਣ ਵਿਚ ਉਨ੍ਹਾਂ ਦੀ ਸਹਾਇਤਾ ਕਰਦੇ ਰਹੇ ਸਨ, ਬਾਬਾ ਜੀ ਨੇ ਉਨ੍ਹਾਂ ਨੂੰ ਬੀੜਾਂ ਤਿਆਰ ਕਰਨ ਦੀ ਸੇਵਾ ਸੌਂਪੀ। ਬਾਬਾ ਜੀ ਸਵੇਰ ਸਮੇਂ ਦੀਵਾਨ ਵਿਚ ਪਾਠ ਅਤੇ ਕਥਾ-ਵਿਆਖਿਆ ਕਰਿਆ ਕਰਦੇ ਸਨ। ਇਧਰੋਂ ਨਵਿਰਤ ਹੋ ਕੇ ਆਪ ਬੀੜਾਂ ਦੀ ਤਿਆਰੀ ਦੀ ਨਿਗਰਾਨੀ ਕਰਦੇ। ਉਨ੍ਹਾਂ ਦੀ ਨਿਗਰਾਨੀ ਹੇਠ ਸਹਿਜੇ-ਸਹਿਜੇ ਬੀੜ ਦੇ ਚਾਰ ਉਤਾਰੇ ਤਿਆਰ ਹੋ ਗਏ।

ਉਪਰੰਤ ਬਾਬਾ ਜੀ ਨੇ ਇਹ ਬੀੜਾਂ ਸਿੱਖ-ਧਰਮ ਦੇ ਪ੍ਰਮੁੱਖ ਕੇਂਦਰਾਂ ਉੱਤੇ ਪਹੁੰਚਾਉਣ ਦਾ ਪ੍ਰਬੰਧ ਕੀਤਾ। ਇਕ ਬੀੜ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ, ਇਕ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਪਟਨਾ, ਇਕ ਤਖ਼ਤ ਸ੍ਰੀ ਕੇਸ ਗੜ੍ਹ ਸਾਹਿਬ ਅਨੰਦਪੁਰ ਸਾਹਿਬ ਅਤੇ ਇਕ ਤਖ਼ਤ ਸ੍ਰੀ ਅਬਚਲ ਨਗਰ ਹਜ਼ੂਰ ਸਾਹਿਬ ਨੰਦੇੜ ਪਹੁੰਚਾਈ ਗਈ। ਇਨ੍ਹਾਂ ਬੀੜਾਂ ਤੋਂ ਅਗਾਂਹ ਜਾ ਕੇ ਹੋਰ ਉਤਾਰੇ ਹੋਣ ਲੱਗ ਪਏ।

## ਬਾਣੀ ਦੀਆਂ ਪੋਥੀਆਂ

ਗੁਰਮਤਿ ਦੇ ਪ੍ਰਚਾਰ ਲਈ ਬਾਬਾ ਜੀ ਕਈ ਗੁਰਸਿੱਖਾਂ ਨੂੰ ਵੱਖ ਵੱਖ ਇਲਾਕਿਆਂ ਵੱਲ ਭੇਜਿਆ ਕਰਦੇ ਸਨ। ਗੁਰੂ ਗ੍ਰੰਥ ਸਾਹਿਬ ਦੀ ਵੱਡੀ ਬੀੜ ਉਹ ਨਾਲ ਨਹੀਂ ਲਿਜਾ ਸਕਦੇ ਸਨ, ਇਸ ਲਈ ਬਾਬਾ ਜੀ ਨੇ ਬਾਣੀ ਦੀਆਂ ਪੋਥੀਆਂ ਲਿਖਣੀਆਂ ਤੇ ਲਿਖਵਾਉਣੀਆਂ ਆਰੰਭ ਕੀਤੀਆਂ ਤੇ ਪ੍ਰਚਾਰ ਕਰਨ ਵਾਲੇ ਗੁਰਸਿੱਖਾਂ ਨੂੰ ਸੌਂਪੀਆਂ। ਇੰਜ ਆਪ ਨੇ ਦਸਮੇਸ਼ ਜੀ ਵਲੋਂ ਸੌਂਪੇ ਕਾਰਜ ਨੂੰ ਲਗਾਤਾਰ ਜਾਰੀ ਰੱਖਿਆ।

# ਪ੍ਰਚਾਰ ਦੌਰੇ

ਬਾਬਾ ਦੀਪ ਸਿੰਘ ਜੀ ਮਾਲਵੇ ਦੇ ਸਮੁੱਚੇ ਖੇਤਰ ਵਿਚ ਸਿੱਖੀ ਦਾ ਪਸਾਰ ਕਰਨਾ ਲੋਚਦੇ ਸਨ। ਨਾਲ ਹੀ ਸਿੱਖਾਂ ਨੂੰ ਜਥੇਬੰਦ ਕਰਨਾ ਅਤੇ ਉਨ੍ਹਾਂ ਵਿਚ ਸੂਰਬੀਰਤਾ ਦਾ ਸੰਚਾਰ ਕਰਨਾ ਚਾਹੁੰਦੇ ਸਨ। ਸੋ ਆਪ ਦਮਦਮਾ ਸਾਹਿਬ ਤੋਂ ਪ੍ਰਚਾਰ ਦੌਰੇ 'ਤੇ ਨਿਕਲ ਪਏ। ਮਾਝੇ ਅਤੇ ਦੁਆਬੇ ਦੇ ਖੇਤਰਾਂ ਵਿਚ ਸਿੱਖਾਂ ਉੱਤੇ ਬੜੀਆਂ ਸਖ਼ਤੀਆਂ ਹੋ ਗਈਆਂ ਸਨ ਤੇ ਅਨੇਕਾਂ ਸਿੱਖ ਸ਼ਹੀਦੀਆਂ ਪਾ ਚੁੱਕੇ ਸਨ। ਬਾਬਾ ਦੀਪ ਸਿੰਘ ਜੀ ਨੇ ਮਾਲਵੇ ਦੇ ਸਿੱਖਾਂ ਨੂੰ ਇਨ੍ਹਾਂ ਦਾ ਹਾਲ ਸੁਣਾ ਕੇ ਮੁਗਲਾਂ ਨਾਲ ਜੂਝਣ ਦੀ ਪ੍ਰੇਰਨਾ ਦਿੱਤੀ। ਆਪ ਨੇ ਬਹੁਤ ਸਾਰੇ ਸਿਆਣੇ ਸਿੱਖਾਂ ਨੂੰ ਵੱਖ-ਵੱਖ ਖੇਤਰਾਂ ਵਿਚ ਕਾਰਜ ਕਰਨ ਲਈ ਤਿਆਰ ਕੀਤਾ। ਕਈ ਸਿੱਖ ਗੁਰਬਾਣੀ ਦੀ ਵਿਆਖਿਆ ਕਰ ਕੇ ਗੁਰਮਤਿ ਦਾ ਗਿਆਨ ਦਿੰਦੇ ਅਤੇ ਸਿੱਖਾਂ ਨੂੰ ਧਰਮ ਵਿਚ ਪਰਪੱਕ ਹੋਣ ਦੀ ਸਿੱਖਿਆ ਦਿੰਦੇ। ਕੁਝ ਹੋਰ ਗਭਰੂਆਂ ਨੂੰ ਸ਼ਸਤਰ-ਵਿਦਿਆ ਅਤੇ ਘੋੜ-ਸਵਾਰੀ ਦੀ ਸਿਖਲਾਈ ਕਰਾਉਂਦੇ। ਇਸ ਨਾਲ ਛੇਤੀ ਹੀ ਸਿੱਖੀ ਦਾ ਭਾਰਾ ਪ੍ਰਚਾਰ-ਪਸਾਰ ਹੋਇਆ ਅਤੇ ਵੱਡੀ ਗਿਣਤੀ ਵਿਚ ਸਿੱਖ ਲੋੜ ਪੈਣ ਤੇ ਰਣ-ਭੂਮੀ ਵਿਚ ਜੂਝਣ ਲਈ ਤਿਆਰ ਹੋ ਗਏ।

# ਦੋ ਬੀੜਾਂ ਦਾ ਮਿਲਾਨ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬੀੜ ਸਤਿਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਤੋਂ ਲਿਖਵਾ ਕੇ ਤਿਆਰ ਕਰਾਈ ਸੀ। ਉਹ ਬੀੜ ਇਸ ਸਮੇਂ ਧੀਰਮੱਲੀਆਂ ਕੋਲ ਕਰਤਾਰ ਪੁਰ ਵਿਖੇ ਰੱਖੀ ਹੋਈ ਸੀ। ਧੀਰਮੱਲੀਏ ਉਹ ਬੀੜ ਸਿੱਖਾਂ ਨੂੰ ਨਹੀਂ ਦਿੰਦੇ ਸਨ, ਜਿਸ ਕਰਕੇ ਸਿੱਖ ਬੜੇ ਦੁਖੀ ਸਨ। ਉਨ੍ਹਾਂ ਨੇ ਸ੍ਰੀਗੁਰੂ ਗੋਬਿੰਦ ਸਿੰਘ ਜੀ ਅੱਗੇ ਸ਼ਿਕਾਇਤ ਕੀਤੀ। ਤਦ ਦਸਮੇਸ਼ ਪਿਤਾ ਜੀ ਨੇ ਦਮਦਮਾ ਸਾਹਿਬ ਵਿਖੇ ਆਪਣੇ ਨਿਵਾਸ ਸਮੇਂ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਦੂਸਰੀ ਬੀੜ ਲਿਖਵਾ ਕੇ ਤਿਆਰ ਕਰਾਈ। ਇਸ ਬੀੜ ਨੂੰ ਦਮਦਮੀ ਬੀੜ ਅਤੇ ਕਰਤਾਰਪੁਰ ਵਾਲੀ ਬੀੜ ਨੂੰ ਕਰਤਾਰਪੁਰ ਦੀ ਬੀੜ ਕਿਹਾ ਜਾਂਦਾ ਸੀ। ਬਾਬਾ

ਦੀਪ ਸਿੰਘ ਜੀ ਨੇ ਦਮਦਮੀ ਬੀੜ ਤੋਂ ਹੀ ਉਤਾਰੇ ਕਰ ਕੇ ਅਤੇ ਕਰਵਾ ਕੇ ਚਹੁੰ ਤਖ਼ਤਾਂ 'ਤੇ ਭੇਜੇ ਸਨ।

ਇਕ ਸਮੇਂ ਬਾਬਾ ਜੀਂ ਨੂੰ ਫੁਰਨਾ ਫੁਰਿਆ ਕਿ ਦਮਦਮੀ ਬੀੜ ਦਾ ਕਰਤਾਰਪੁਰ ਵਾਲੀ ਬੀੜ ਨਾਲ ਮਿਲਾਨ ਕਰਨਾ ਚਾਹੀਦਾ ਹੈ। ਉਸ ਸਮੇਂ ਦੁਆਬੇ ਦਾ ਇਹ ਹਿੱਸਾ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੇ ਅਧੀਨ ਸੀ। ਬਾਬਾ ਦੀਪ ਸਿੰਘ ਜੀ ਦਮਦਮੇ ਵਾਲੀ ਬੀੜ ਨੂੰ ਬੜੇ ਸਤਿਕਾਰ ਅਤੇ ਸੰਭਾਲ ਨਾਲ ਕਰਤਾਰਪੁਰ ਲੈ ਗਏ। ਇਥੇ ਆਪ ਛੇ ਮਹੀਨੇ ਦੇ ਕਰੀਬ ਠਹਿਰੇ। ਆਪ ਦੇ ਨਾਲ ਕੁਝ ਹੋਰ ਵਿਦਵਾਨ ਵੀ ਸਨ।

ਬਾਬਾ ਦੀਪ ਸਿੰਘ ਜੀ ਦੀ ਸੋਭਾ ਸਾਰੇ ਸਿੱਖ ਜਗਤ ਵਿਚ ਪਸਰੀ ਹੋਈ ਸੀ। ਕਰਤਾਰਪੁਰ ਦੀਆਂ ਸੰਗਤਾਂ ਨੇ ਆਪ ਦਾ ਵੱਡਾ ਸਤਿਕਾਰ ਕੀਤਾ। ਕਰਤਾਰਪੁਰ ਵਿਖੇ ਬਾਬਾ ਦੀਪ ਸਿੰਘ ਦਾ ਕਾਰਜ-ਕ੍ਰਮ ਇਸ ਪ੍ਰਕਾਰ ਰਿਹਾ :

ਸਵੇਰ ਤੇ ਸ਼ਾਮ ਦੋ ਵੇਲੇ ਦੀਵਾਨ ਸਜਦਾ। ਬਾਣੀ ਦਾ ਕੀਰਤਨ ਹੁੰਦਾ। ਬਾਬਾ ਜੀ ਬਾਣੀ ਦੀ ਵਿਆਖਿਆ ਅਤੇ ਕਥਾ ਕਰਦੇ। ਗੁਰੂ ਸਾਹਿਬਾਨ ਦੀਆਂ ਸਾਖੀਆਂ ਸੁਣਾਉਂਦੇ। ਬਾਕੀ ਦਾ ਸਾਰਾ ਦਿਨ ਆਪ ਆਪਣੇ ਸਾਥੀਆਂ ਦੀ ਸਹਾਇਤਾ ਨਾਲ ਦੋਹਾਂ ਬੀੜਾਂ ਵਿਚ ਦਰਜ ਬਾਣੀ ਦਾ ਸਹਿਜੇ ਸਹਿਜੇ ਪੜ੍ਹਦੇ ਹੋਏ ਮਿਲਾਨ ਕਰਦੇ ਜਾਂਦੇ। ਇਹ ਜਾਣ ਕੇ ਬਾਬਾ ਜੀ ਅਤੇ ਨਾਲ ਦੇ ਸਿੱਖ ਵਿਦਵਾਨਾਂ ਨੂੰ ਅਸਚਰਜ ਹੋਇਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ ਜੋ ਬੀੜ ਲਿਖਵਾਈ ਸੀ, ਉਸ ਦਾ ਪਾਠ ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਅੰਮ੍ਰਿਤਸਰ ਵਿਖੇ ਤਿਆਰ ਕਰਵਾਈ ਬੀੜ ਨਾਲ ਪੂਰਨ ਭਾਂਤ ਮਿਲਦਾ ਸੀ। ਦਮਦਮੀ ਬੀੜ ਵਿਚ ਇਹ ਵਾਧਾ ਸੀ ਕਿ ਇਸ ਵਿਚ ਦਸਮੇਸ਼ ਜੀ ਨੇ ਨੌਵੇਂ ਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵੀ ਵੱਖ ਵੱਖ ਰਾਗਾਂ ਤਹਿਤ ਸ਼ਾਮਲ ਕੀਤੀ ਸੀ।

## ਦਮਦਮਾ ਸਾਹਿਬ ਵਾਪਸੀ

ਜਦੋਂ ਬੀੜਾਂ ਦੇ ਮਿਲਾਨ ਦਾ ਕਾਰਜ ਸੰਪੂਰਨ ਹੋ ਗਿਆ ਤਾਂ ਬਾਬਾ ਦੀਪ ਸਿੰਘ ਨੇ ਕਰਤਾਰਪੁਰ ਤੋਂ ਚੱਲਣ ਦੀ ਤਿਆਰੀ ਕੀਤੀ। ਕਰਤਾਰਪੁਰ ਰਹਿੰਦਿਆਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਆਪ ਦੀ ਸਹੂਲਤ

ਦਾ ਹਰ ਤਰ੍ਹਾਂ ਨਾਲ ਖਿਆਲ ਰੱਖਿਆ ਸੀ। ਉਸ ਨੇ ਬਾਬਾ ਜੀ ਨੂੰ ਬੜੇ ਪਿਆਰ ਤੇ ਸਤਿਕਾਰ ਨਾਲ ਵਿਦਾ ਕੀਤਾ। ਕਰਤਾਰਪੁਰ ਦੀਆਂ ਸੰਗਤਾਂ ਆਪ ਨੂੰ ਤੇ ਆਪ ਦੇ ਸਾਥੀਆਂ ਨੂੰ ਨਗਰ ਤੋਂ ਬਾਹਰ ਤੱਕ ਛੱਡਣ ਆਈਆਂ।

ਕਰਤਾਰਪੁਰ ਤੋਂ ਚੱਲ ਕੇ ਆਪ ਦੁਆਬੇ ਤੇ ਮਾਝੇ ਦੇ ਪਿੰਡਾਂ ਵਿਚੋਂ ਹੁੰਦੇ ਹੋਏ ਮਾਲਵੇ ਵੱਲ ਵਧੇ। ਹਰ ਜਗ੍ਹਾ ਆਪ ਗੁਰਮਤਿ ਦਾ ਪ੍ਰਚਾਰ ਕਰਦੇ ਗਏ। ਦਮਦਮਾ ਸਾਹਿਬ ਪਹੁੰਚਣ 'ਤੇ ਉਥੋਂ ਦੀਆਂ ਸੰਗਤਾਂ ਨੇ ਬੜੇ ਉਤਸ਼ਾਹ ਨਾਲ ਆਪ ਦਾ ਨਿੱਘਾ ਸਵਾਗਤ ਕੀਤਾ।

## ਸਿੱਖ ਸੰਗਠਨ

ਲਗਭਗ ਪੰਝੀ ਵਰ੍ਹਿਆਂ ਬਾਅਦ ਸਿੱਖਾਂ ਅਤੇ ਮੁਗ਼ਲਾਂ ਵਿਚਾਲੇ ਸੁਲਾਹ-ਸੰਧੀ ਹੋਈ ਅਤੇ ਕ਼ਪੂਰ ਸਿੰਘ ਨੂੰ 'ਨਵਾਬ' ਦੀ ਉਪਾਧੀ ਅਤੇ ਇਕ ਲੱਖ ਸਾਲਾਨਾ ਮਾਲੀਏ ਵਾਲੀ ਜਾਗੀਰ ਦਿੱਤੀ ਗਈ ਸੀ। ਜ਼ਕਰੀਆ ਖਾਂ ਦਾ ਵਿਚਾਰ ਸੀ ਕਿ ਇਸ ਸੰਧੀ ਦੇ ਮਗਰੋਂ ਸਿੱਖ ਲੜਾਈ-ਭੜਾਈ ਅਤੇ ਸ਼ਾਹੀ ਖ਼ਜ਼ਾਨੇ ਲੁੱਟਣ ਦਾ ਕੰਮ ਛੱਡ ਕੇ ਖੇਤੀ-ਵਾਹੀ ਦਾ ਕੰਮ ਕਰਦੇ ਸ਼ਾਂਤੀ-ਪੂਰਨ ਜੀਵਨ ਬਤੀਤ ਕਰਨਗੇ। ਪਰ ਇਸ ਸੰਧੀ ਨਾਲ ਸਿੱਖਾਂ ਦੇ ਦਿਲਾਂ 'ਤੇ ਲਾਹੌਰ ਦੇ ਸੂਬੇਦਾਰਾਂ ਦੇ ਅੱਤਿਆਚਾਰਾਂ ਨਾਲ ਲੱਗੇ ਘਾਉ ਠੀਕ ਨਾ ਹੋ ਸਕੇ। ਉਨ੍ਹਾਂ ਨੂੰ ਮੁਗ਼ਲਾਂ ਦੀ ਨੀਯਤ ਉੱਤੇ ਸ਼ਕ ਬਣਿਆ ਰਿਹਾ। ਇਸ ਤੋਂ ਇਲਾਵਾ ਇਸ ਸਮੇਂ ਤੱਕ ਸਿੱਖ ਪੂਰਨ ਭਾਂਤ ਸਿਪਾਹੀਆਂ ਦਾ ਰੂਪ ਧਾਰਨ ਕਰ ਚੁੱਕੇ ਸਨ ਤੇ ਫ਼ੌਜੀ ਜੀਵਨ ਦੇ ਆਦੀ ਹੋ ਗਏ ਸਨ। ਉਨ੍ਹਾਂ ਨੂੰ ਆਪਣੀ ਤਾਕਤ ਦਾ ਪੂਰੀ ਤਰ੍ਹਾਂ ਅਹਿਸਾਸ ਹੋ ਗਿਆ ਸੀ। ਇਸ ਲਈ ਜਦੋਂ ਕੁਝ ਸ਼ਾਂਤੀ ਹੋਈ ਤਾਂ ਉਨ੍ਹਾਂ ਨੇ ਆਪਣੇ ਆਪ ਨੂੰ ਜਥਿਆਂ ਵਿਚ ਸੰਗਠਤ ਕਰਨਾ ਆਰੰਭ ਕਰ ਦਿੱਤਾ।

## ਬੁੱਢਾ ਦਲ ਅਤੇ ਤਰੁਨਾ ਦਲ

੧੭੩੪ ਈ: ਨੂੰ ਕਪੂਰ ਸਿੰਘ ਨੇ ਸਿੱਖਾਂ ਦੀ ਜਥੇਬੰਦੀ ਨੂੰ ਸ਼ਿਖਸਣ ਦੇਣ ਲਈ ਅੰਮ੍ਰਿਤਸਰ ਇਕੱਠਾ ਕੀਤਾ। ਉਸ ਨੇ ਭਾਈ ਫ਼ਤਹਿ ਸਿੰਘ,

ਭਾਈ ਬੁੱਢਾ ਸਿੰਘ, ਭਾਈ ਭੂਮਾ ਸਿੰਘ ਆਦਿ ਸਿਆਣੇ ਸਿੱਖਾਂ ਨਾਲ ਸਲਾਹ-ਮਸ਼ਵਰਾ ਕੀਤਾ। ਉਨ੍ਹਾਂ ਨੇ ਲੰਮੀ ਵਿਚਾਰ ਮਗਰੋਂ ਸਮੇਂ ਦੀ ਲੋੜ ਨੂੰ ਮੁੱਖ ਰੱਖਦਿਆਂ ਹੋਇਆਂ ਸਿੱਖ ਜਥੇਬੰਦੀਆਂ ਨੂੰ ਦੋ ਦਲਾਂ ਵਿਚ ਵੰਡਣ ਦਾ ਨਿਰਣਾ ਕੀਤਾ। ਇਸ ਨਿਰਣੇ ਅਨੁਸਾਰ ਦੋ ਦਲ ਬਣਾਏ ਗਏ—ਬੁੱਢਾ ਦਲ ਅਤੇ ਤਰੁਨਾ ਦਲ।

ਬੁੱਢਾ ਦਲ ਵਿਚ ਉਹ ਸਿੱਖ ਸਨ ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਸਮਾਂ ਦੇਖਿਆ ਸੀ ਅਤੇ ਵਡੇਰੀ ਉਮਰ ਦੇ ਸਨ। ਤਰੁਨਾ ਦਲ ਵਿਚ ਉਹ ਗਭਰੂ ਸਿੱਖ ਸਨ, ਜਿਨ੍ਹਾਂ ਦੀ ਉਮਰ ਚਾਲ੍ਹੀ ਸਾਲਾਂ ਤੋਂ ਘੱਟ ਸੀ। ਅੱਗੋਂ ਇਨ੍ਹਾਂ ਦਲਾਂ ਨੂੰ ਵੱਖ ਵੱਖ ਜਥਿਆਂ ਵਿਚ ਵੰਡ ਕੇ ਇਨ੍ਹਾਂ ਦੇ ਜਥੇਦਾਰ ਥਾਪੇ ਗਏ।

ਤਰੁਨਾ ਦਲ ਦੇ ਪੰਜ ਜਥੇ ਬਣਾਏ ਗਏ ਅਤੇ ਹਰੇਕ ਜਥੇ ਦਾ ਇਕ ਇਕ ਜਥੇਦਾਰ ਥਾਪਿਆ ਗਿਆ। ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

| | |
|---|---|
| ੧. ਪਹਿਲਾ ਜਥਾ | ਨੇਤਾ ਬਾਬਾ ਦੀਪ ਸਿੰਘ |
| ੨. ਦੂਸਰਾ ਜਥਾ | ਨੇਤਾ ਕਰਮ ਸਿੰਘ ਅਤੇ ਧਰਮ ਸਿੰਘ ਅੰਮ੍ਰਿਤਸਰ ਨਿਵਾਸੀ |
| ੩. ਤੀਸਰਾ ਜਥਾ | ਨੇਤਾ ਕਾਹਨ ਸਿੰਘ ਅਤੇ ਬਿਨੋਦ ਸਿੰਘ ਗੋਇੰਦਵਾਲ ਨਿਵਾਸੀ |
| ੪. ਚੌਥਾ ਜਥਾ | ਨੇਤਾ ਦਸੌਂਧਾ ਸਿੰਘ ਕੋਟ ਬੁੱਢੇ ਦਾ ਨਿਵਾਸੀ |
| ੫. ਪੰਜਵਾਂ ਜਥਾ | ਨੇਤਾ ਵੀਰੂ ਸਿੰਘ ਅਤੇ ਜੀਵਨ ਸਿੰਘ |

ਬਾਬਾ ਦੀਪ ਸਿੰਘ ਕੋਲ ਮਾਲਵੇ ਵਿਚ ਉਨ੍ਹਾਂ ਦੇ ਜਥੇ ਵਿਚ ਪਹਿਲੇ ਹੀ ਸੈਂਕੜੇ ਸਿੱਖ ਹਰ ਵੇਲੇ ਯੁੱਧ ਵਿਚ ਜੂਝਣ ਲਈ ਤਿਆਰ ਸਨ, ਹੁਣ ਤਰੁਨਾ ਦਲ ਦੇ ਇਕ ਜਥੇ ਦੇ ਨੇਤਾ ਬਣਨ ਨਾਲ ਹੋਰ ਸੂਰਬੀਰ ਨੌਜਵਾਨ ਉਨ੍ਹਾਂ ਦੀ ਕਮਾਨ ਹੇਠ ਆ ਗਏ। ਜਿਸ ਸਮੇਂ ਬਾਬਾ ਦੀਪ ਸਿੰਘ ਨੂੰ ਤਰੁਨਾ ਦਲ ਦੇ ਇਸ ਜਥੇ ਦੀ ਜਥੇਦਾਰੀ ਸੌਂਪੀ ਗਈ, ਉਸ ਸਮੇਂ ਆਪ ਦੀ ਆਯੂ ਬਵੰਜਾ ਸਾਲ ਦੀ ਸੀ। ਪਰ ਆਪ ਨੌਜਵਾਨਾਂ ਵਿਚ ਨੌਜਵਾਨ ਸੀ। ਪਹਿਲੇ ਆਪ ਦੇ ਜਥੇ ਵਿਚ ਬਹੁਤਾ ਕਰਕੇ ਮਲਵਈ ਸਿੱਖ ਹੀ ਸਨ, ਹੁਣ ਮਾਝੇ ਤੇ ਦੁਆਬੇ ਦੇ ਵੀ ਕਈ ਸਿੱਖ ਉਨ੍ਹਾਂ ਦੇ ਜਥੇ ਵਿਚ ਆ ਮਿਲੇ। ਪਰ ਬਾਬਾ ਜੀ ਨੇ ਆਪਣੇ ਜਥੇ ਦਾ ਕੇਂਦਰ ਦਮਦਮਾ ਸਾਹਿਬ ਹੀ ਰੱਖਿਆ।

# ਜਥੇ ਦਾ ਵਿਸਤਾਰ

ਆਉਣ ਵਾਲੇ ਨਾਜ਼ੁਕ ਸਮੇਂ ਨੂੰ ਮੁੱਖ ਰੱਖਦਿਆਂ ਹੋਇਆਂ ਬਾਬਾ ਦੀਪ ਸਿੰਘ ਨੇ ਆਪਣੇ ਜਥੇ ਦੀ ਤਾਂਕਤ ਵਧਾਉਣੀ ਸ਼ੁਰੂ ਕਰ ਦਿੱਤੀ। ਹੌਲੀ ਹੌਲੀ ਆਪ ਨੇ ਬਹੁਤ ਸਾਰੇ ਹੋਰ ਘੋੜ-ਸਵਾਰ ਸਿੱਖਾਂ ਨੂੰ ਵੀ ਜਥੇ ਵਿਚ ਸ਼ਾਮਲ ਕਰ ਲਿਆ। ਹਜ਼ਾਰਾਂ ਦੀ ਸੰਖਿਆ ਵਿਚ ਹਥਿਆਰ ਵੀ ਜਮ੍ਹਾਂ ਕਰ ਲਏ।

ਜਥੇ ਦਾ ਵਿਸਤਾਰ ਕਰਨ ਲਈ ਆਪ ਨੇ ਸ਼ਸਤਰ ਚਲਾਉਣ ਵਿਚ ਪ੍ਰਬੀਨ ਸਿੱਖਾਂ ਨੂੰ ਪ੍ਰੇਰਿਆ ਕਿ ਉਹ ਹੋਰ ਸਿੱਖਾਂ ਨੂੰ ਵੀ ਸ਼ਸਤਰ-ਵਿਦਿਆ ਦੀ ਸਿਖਿਆ ਦੇਣ। ਉਨ੍ਹਾਂ ਦਿਨਾਂ ਵਿਚ ਸਿੱਖਾਂ ਦੇ ਹਰ ਪਰਿਵਾਰ ਵਿਚੋਂ ਇਕ-ਦੋ ਗਭਰੂ ਅਜਿਹੇ ਉਤਸ਼ਾਹੀ ਮਿਲ ਜਾਂਦੇ, ਜਿਹੜੇ ਮੈਦਾਨੇ-ਜੰਗ ਵਿਚ ਜੂਝਣ ਲਈ ਉਤਾਵਲੇ ਰਹਿੰਦੇ।

ਇਤਿਹਾਸ ਦੱਸਦਾ ਹੈ ਕਿ ਬਾਬਾ ਦੀਪ ਸਿੰਘ ਦੇ ਜਥੇ ਵਿਚ ਦੋ ਹਜ਼ਾਰ ਘੋੜ-ਸਵਾਰ ਹਰ ਵੇਲੇ ਤਿਆਰ ਰਹਿੰਦੇ ਸਨ। ਇਨ੍ਹਾਂ ਵਿਚੋਂ ਕੁਝ ਤਾਂ ਉਨ੍ਹਾਂ ਪਾਸ ਦਮਦਮਾ ਸਾਹਿਬ ਹੁੰਦੇ ਸਨ, ਬਾਕੀ ਆਪਣੇ-ਆਪਣੇ ਟਿਕਾਣਿਆਂ ਪੁਰ ਰਹਿੰਦੇ ਸਨ। ਇਨ੍ਹਾਂ ਨੂੰ ਲੋੜ ਪੈਣ 'ਤੇ ਬਾਬਾ ਜੀ ਹਰ ਸਮੇਂ ਬੁਲਾ ਸਕਦੇ ਸਨ।

ਇਸੇ ਤਰ੍ਹਾਂ ਪੈਦਲ ਜਵਾਨ ਵੀ ਪੰਜ ਹਜ਼ਾਰ ਤੋਂ ਵੱਧ ਦੀ ਨਫ਼ਰੀ ਵਾਲੇ ਸਨ। ਇਹ ਸਭ ਵੱਖ-ਵੱਖ ਗਿਰਾਵਾਂ ਤੇ ਕਸਬਿਆਂ ਵਿਚ ਰਹਿੰਦੇ ਸਨ ਅਤੇ ਬਾਬਾ ਜੀ ਵਲੋਂ ਬੁਲਾਵਾ ਆਉਣ ਪੁਰ ਉਨ੍ਹਾਂ ਕੋਲ ਇਕੱਠੇ ਹੋ ਜਾਂਦੇ ਸਨ। ਇਨ੍ਹਾਂ ਵਿਚੋਂ ਕੁਝ ਗਭਰੂ ਤਾਂ ਮਰਜੀਵੜੇ ਯੋਧੇ ਸਨ ਜਿਹੜੇ ਕਿਸੇ ਵੀ ਵੇਲੇ ਲੋੜ ਪੈਣ 'ਤੇ ਜੂਝਣ ਅਤੇ ਜਾਨਾਂ ਵਾਰਨ ਨੂੰ ਤਿਆਰ ਰਹਿੰਦੇ ਸਨ। ਇਹ ਦਮਦਮਾ ਸਾਹਿਬ ਜਾਂ ਉਸ ਦੇ ਨੇੜੇ-ਤੇੜੇ ਹੀ ਵਿਚਰਦੇ ਸਨ।

# ਸਿੱਖਾਂ ਦੀਆਂ ਕਾਰਵਾਈਆਂ

ਜਿਵੇਂ ਕਿ ਪਿੱਛੇ ਦੱਸਿਆ ਗਿਆ ਹੈ ਕਿ ਜ਼ਕਰੀਆ ਖ਼ਾਂ ਨਾਲ ਸੰਧੀ ਹੋਣ ਮਗਰੋਂ ਸਿੱਖਾਂ ਨੇ ਆਪਣੀ ਸ਼ਕਤੀ ਵਧਾਉਣ ਦੇ ਯਤਨ ਸ਼ੁਰੂ ਕਰ ਦਿੱਤੇ। ਬੁੱਢਾ ਦਲ ਤੇ ਤਰੁਨਾ ਦਲ ਦੋਵੇਂ ਮਿਲ ਕੇ ਕਾਰਜ ਕਰਨ ਲੱਗੇ। ਖ਼ਾਸ ਕਰਕੇ

ਤਰੁਨਾ ਦਲ ਨੇ ਦੁਆਬੇ ਵਿਚ ਛੋਟੇ ਛੋਟੇ ਮੁਗ਼ਲ ਅਧਿਕਾਰੀਆਂ ਨੂੰ ਦਬਾਉਣਾ ਸ਼ੁਰੂ ਕਰ ਦਿੱਤਾ। ਦਲ ਖ਼ਾਲਸਾ ਨੇ, ਜਿਸ ਵਿਚ ਦੋਵੇਂ ਦਲ ਸ਼ਾਮਲ ਸਨ, ਸਤਲੁਜ ਪਾਰ ਕਰ ਕੇ ਬਾਬਾ ਆਲਾ ਸਿੰਘ ਨੂੰ ਇਕ ਸੁਤੰਤਰ ਰਾਜ ਕਾਇਮ ਕਰਨ ਵਿਚ ਸਹਾਇਤਾ ਦਿੱਤੀ। ਤਰੁਨਾ ਦਲ ਬਾਰੀ ਦੁਆਬ ਪਾਰ ਕਰ ਕੇ ਅੱਜ ਦੇ ਹਰਿਆਣਾ ਖੇਤਰ ਵਿਚ ਪਹੁੰਚ ਗਿਆ ਤੇ ਸਰਕਾਰੀ ਜ਼ਮੀਨਾਂ ਤੋਂ ਮਾਮਲਾ ਉਗਰਾਹੁਣ ਲੱਗ ਪਿਆ।

ਸਿੱਖਾਂ ਦੀਆਂ ਇਨ੍ਹਾਂ ਕਾਰਵਾਈਆਂ ਤੋਂ ਪੰਜਾਬ ਦਾ ਸੂਬੇਦਾਰ ਜ਼ਕਰੀਆ ਖ਼ਾਂ ਬੜਾ ਚਿੜਿਆ। ਸਿੱਖਾਂ ਨਾਲ ਝੁੱਕ ਕੇ ਸੁਲਾਹ ਕਰਨ ਦਾ ਉਸ ਨੂੰ ਕੋਈ ਲਾਭ ਨਾ ਹੁੰਦਾ ਦਿਸਿਆ, ਸਗੋਂ ਖ਼ਤਰਾ ਭਾਸਣ ਲੱਗ ਪਿਆ ਕਿ ਜੇ ਉਨ੍ਹਾਂ ਦੇ ਵਧਦੇ ਕਦਮਾਂ ਨੂੰ ਰੋਕਿਆ ਨਾ ਗਿਆ ਤਾਂ ਸਾਰਾ ਖੇਤਰ ਹੱਥੋਂ ਨਿਕਲ ਜਾਵੇਗਾ। ਉਸ ਨੇ ਗ਼ੁੱਸੇ ਵਿਚ ਆ ਕੇ ਸਿੱਖਾਂ ਦੀ ਜਾਗੀਰ ਜ਼ਬਤ ਕਰ ਲਈ ਅਤੇ ਉਨ੍ਹਾਂ ਦੇ ਵਿਰੁੱਧ ਕਰੜੀ ਕਾਰਵਾਈ ਸ਼ੁਰੂ ਕਰ ਦਿੱਤੀ।

# ਅੰਮ੍ਰਿਤਸਰ ਵਿਚ ਪੁਲਿਸ ਚੌਕੀ

ਜ਼ਕਰੀਆ ਖ਼ਾਂ ਨੇ ਸਿੱਖਾਂ ਨੂੰ ਖ਼ਤਮ ਕਰਨ 'ਤੇ ਲੱਕ ਬੰਨ੍ਹ ਲਿਆ। ਉਸ ਨੇ ਦੀਵਾਨ ਲਖਪਤ ਰਾਇ ਦੀ ਅਗਵਾਈ ਵਿਚ ਇਕ ਤਕੜੀ ਮੁਗ਼ਲ ਫ਼ੌਜ ਸਿੱਖਾਂ 'ਤੇ ਚਾੜ੍ਹ ਦਿੱਤੀ। ਅੰਮ੍ਰਿਤਸਰ ਦੇ ਨੇੜੇ ਬਾਸਰਕੇ ਨਾਂ ਦੇ ਸਥਾਨ 'ਤੇ ਮੁਗ਼ਲ ਫ਼ੌਜ ਤੇ ਬੁੱਢਾ ਦਲ ਵਿਚਾਲੇ ਲੜਾਈ ਹੋਈ। ਇਸ ਲੜਾਈ ਵਿਚ ਥੋੜ੍ਹੀ ਗਿਣਤੀ ਹੋਣ ਕਰਕੇ ਬੁੱਢਾ ਦਲ ਦੀ ਹਾਰ ਹੋਈ ਅਤੇ ਉਹ ਚੂਨੀਆਂ ਵੱਲ ਨਿਕਲ ਗਿਆ। ਉਧਰੋਂ ਤਰੁਨਾ ਦਲ ਵੀ ਭਾਰੀ ਸੰਖਿਆ ਵਿਚ ਉਸ ਦੀ ਸਹਾਇਤਾ ਲਈ ਪਹੁੰਚ ਗਿਆ। ਹੁਜਰਾਸ਼ਾਹ ਮੁਕੀਮ ਦੇ ਸਥਾਨ ਤੇ ਘਮਸਾਨ ਦਾ ਯੁੱਧ ਹੋਇਆ, ਜਿਸ ਵਿਚ ਮੁਗ਼ਲਾਂ ਨੂੰ ਲੱਕ-ਤੋੜਵੀਂ ਹਾਰ ਹੋਈ। ਇਸ ਯੁੱਧ ਵਿਚ ਲਖਪਤ ਰਾਇ ਦਾ ਭਤੀਜਾ ਤੇ ਅਨੇਕ ਮੁਗ਼ਲ ਫ਼ੌਜਦਾਰ ਮਾਰੇ ਗਏ, ਜਿਨ੍ਹਾਂ ਵਿਚ ਫ਼ਜ਼ਲ ਖ਼ਾਂ ਅਤੇ ਤਾਤਾਰ ਖ਼ਾਂ ਵਰਗੇ ਉੱਘੇ ਫ਼ੌਜਦਾਰ ਸ਼ਾਮਲ ਸਨ। ਇਹ ਯੁੱਧ ਸਿੱਖਾਂ ਨੇ ਕਪੂਰ ਸਿੰਘ ਦੀ ਕਮਾਨ ਹੇਠ ਲੜਿਆ।

ਇਸ ਹਾਰ ਤੋਂ ਜੋਸ਼ ਵਿਚ ਆ ਕੇ ਜ਼ਕਰੀਆ ਖ਼ਾਂ ਆਪ ਇਕ ਭਾਰੀ ਲਸ਼ਕਰ ਲੈ ਕੇ ਲਾਹੌਰੋਂ ਨਿਕਲ ਪਿਆ। ਸਿੱਖਾਂ ਨੇ ਆਪਣੀ ਨੀਤੀ ਬਦਲ

ਲਈ। ਸਿੱਧਾ ਮੁਕਾਬਲਾ ਕਰਨ ਦੀ ਥਾਂ ਉਨ੍ਹਾਂ ਨੇ ਗੁਰੀਲਾ ਯੁੱਧ ਦਾ ਢੰਗ ਅਪਣਾ ਲਿਆ।

ਜ਼ਕਰੀਆ ਖ਼ਾਂ ਨੇ ਸਿੱਖਾਂ ਨੂੰ ਅੰਮ੍ਰਿਤਸਰ ਹਰਿਮੰਦਰ ਸਾਹਿਬ ਜਾਣ ਤੋਂ ਰੋਕਣ ਲਈ ਅੰਮ੍ਰਿਤਸਰ ਵਿਖੇ ਇਕ ਪੁਲਿਸ ਚੌਕੀ ਬਿਠਾ ਦਿੱਤੀ। ਹਰਿਮੰਦਰ ਸਾਹਿਬ ਵੱਲ ਜਾਣ ਵਾਲੇ ਸਭਨਾਂ ਰਸਤਿਆਂ 'ਤੇ ਫ਼ੌਜ ਬਿਠੋਾ ਦਿੱਤੀ। ਨੇੜਲੇ ਪਿੰਡਾਂ ਦੇ ਸਾਰੇ ਚੌਧਰੀਆਂ ਨੂੰ ਹੁਕਮ ਦਿੱਤੇ ਗਏ ਕਿ ਸਿੱਖਾਂ ਨੂੰ ਫੜ ਫੜ ਕੇ ਲਾਹੌਰ ਭੇਜਣ। ਉਸ ਨੇ ਸਾਰੇ ਐਲਾਨ ਕਰਕੇ ਸਿੱਖਾਂ ਨੂੰ ਸ਼ਰਨ ਦੇਣੀ ਜੁਰਮ ਕਰਾਰ ਦੇ ਦਿੱਤਾ।

## ਸ਼ਹੀਦੀਆਂ ਦਾ ਨਵਾਂ ਦੌਰ

ਸਿੱਖਾਂ ਦੀਆਂ ਸ਼ਹੀਦੀਆਂ ਦਾ ਨਵਾਂ ਦੌਰ ਸ਼ੁਰੂ ਹੋਇਆ। ਉਨ੍ਹਾਂ ਨੂੰ ਫੜ ਫੜ ਕੇ ਲਾਹੌਰ ਲਿਜਾਇਆ ਜਾਂਦਾ ਤੇ ਲੋਕਾਂ ਦੇ ਸਾਹਮਣੇ ਬੇਰਹਿਮੀ ਨਾਲ ਮਾਰਿਆ ਜਾਂਦਾ। ਮਾਝੇ ਦੇ ਇਲਾਕੇ ਵਿਚ ਸਿੱਖਾਂ ਦਾ ਰਹਿਣਾ ਔਖਾ ਹੋ ਗਿਆ।

ਇਸ ਸਮੇਂ ਅੰਮ੍ਰਿਤਸਰ ਹਰਿਮੰਦਰ ਸਾਹਿਬ ਦਾ ਪ੍ਰਬੰਧ ਭਾਈ ਮਨੀ ਸਿੰਘ ਜੀ ਦੇ ਹੱਥ ਸੀ। ਉਹ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਵੀ ਸਨ। ਸਿੱਖਾਂ ਦੇ ਇਸ ਤਰ੍ਹਾਂ ਕਤਲੇਆਮ ਤੋਂ ਉਹ ਬੜੇ ਚਿੰਤਾਤੁਰ ਹੋਏ। ਸਿੱਖਾਂ ਲਈ ਦਰਬਾਰ ਸਾਹਿਬ ਪਹੁੰਚਣਾ ਬੰਦ ਹੋ ਗਿਆ। ਜਿਹੜਾ ਸਿੱਖ ਹੌਸਲਾ ਕਰਕੇ ਉਥੇ ਪੁੱਜਦਾ, ਉਸ ਨੂੰ ਪਕੜ ਲਿਆ ਜਾਂਦਾ।

## ਭਾਈ ਮਨੀ ਸਿੰਘ ਜੀ ਦੀ ਸ਼ਹੀਦੀ

ਸਿੱਖਾਂ 'ਤੇ ਨਵੇਂ ਸਿਰਿਉਂ ਸ਼ੁਰੂ ਹੋਈਆਂ ਸਖ਼ਤੀਆਂ ਦੀਆਂ ਖ਼ਬਰਾਂ ਦਮਦਮਾ ਸਾਹਿਬ ਬਾਬਾ ਦੀਪ ਸਿੰਘ ਨੂੰ ਪਹੁੰਚਣ ਲੱਗੀਆਂ। ਉਹ ਵੀ ਬੜੇ ਫ਼ਿਕਰਮੰਦ ਹੋਏ। ਉਨ੍ਹਾਂ ਦੇ ਤਰੁਨਾ ਦਲ ਦੇ ਗਭਰੂਆਂ ਦਾ ਖ਼ੂਨ ਖ਼ੌਲਣ ਲੱਗਾ। ਉਹ ਮੁਗ਼ਲਾਂ ਨਾਲ ਆਹਮੋ-ਸਾਹਮਣੇ ਹੋ ਕੇ ਹੱਥ ਵਿਖਾਉਣ ਲਈ ਕਾਹਲੇ ਪੈਣ ਲੱਗੇ।

ਇਸ ਸਮੇਂ ਮਾਝੇ ਤੋਂ ਨਿਕਲ ਕੇ ਆਏ ਕੁਝ ਸਿੱਖਾਂ ਪਾਸੋਂ ਭਾਈ ਮਨੀ ਸਿੰਘ ਜੀ ਦੇ ਸ਼ਹੀਦ ਕੀਤੇ ਜਾਣ ਦਾ ਸਮਾਚਾਰ ਮਿਲਿਆ। ਉਨ੍ਹਾਂ ਨੇ ਇਸ ਬੇਮਿਸਾਲ ਸ਼ਹਾਦਤ ਦਾ ਵੇਰਵਾ ਬਿਆਨ ਕਰਦਿਆਂ ਦੱਸਿਆ ਕਿ ਭਾਈ ਮਨੀ ਸਿੰਘ ਜੀ ਦਰਬਾਰ ਸਾਹਿਬ ਦੇ ਰਸਤਿਆਂ 'ਤੇ ਫ਼ੌਜ ਦੇ ਬੈਠੇ ਹੋਣ ਤੋਂ ਬੜੇ ਚਿੰਤਾਵਾਨ ਸਨ। ਸੰਨ ੧੭੩੮ ਦੀ ਦੀਵਾਲੀ ਆ ਰਹੀ ਸੀ। ਫ਼ੌਜ ਦੇ ਰਾਹ ਰੋਕਣ ਕਰਕੇ ਸਿੱਖ ਦਰਬਾਰ ਸਾਹਿਬ ਨਾ ਆ ਸਕਣਗੇ ਤੇ ਮੇਲਾ ਨਹੀਂ ਲੱਗ ਸਕੇਗਾ। ਸਿੱਖੀ ਦਾ ਪ੍ਰਚਾਰ ਨਹੀਂ ਹੋ ਸਕੇਗਾ। ਭਾਈ ਮਨੀ ਸਿੰਘ ਜੀ ਨੂੰ ਇਹ ਫ਼ਿਕਰ ਲੱਗਾ ਹੋਇਆ ਸੀ। ਉਹ ਸਿੱਖਾਂ ਵਿਚ ਨਵਾਂ ਜੋਸ਼ ਭਰਨਾ ਚਾਹੁੰਦੇ ਸਨ।

ਅੰਮ੍ਰਿਤਸਰ ਦਾ ਮੁਗ਼ਲ ਫ਼ੌਜਦਾਰ ਅਬਦੁੱਲਾ ਖ਼ਾਂ ਕੁਝ ਉਦਾਰ ਵਿਚਾਰਾਂ ਵਾਲਾ ਸੀ। ਉਹ ਭਾਈ ਮਨੀ ਸਿੰਘ ਜੀ ਦੀ ਵਿਦਵਤਾ ਦਾ ਸਤਿਕਾਰ ਕਰਦਾ ਸੀ। ਭਾਈ ਸਾਹਿਬ ਨੇ ਦੀਵਾਲੀ 'ਤੇ ਸਿੱਖਾਂ ਦਾ ਹਰਿਮੰਦਰ ਸਾਹਿਬ ਇਕੱਠ ਕਰਨ ਦੀ ਗੱਲ ਉਸ ਨਾਲ ਕੀਤੀ। ਅਬਦੁੱਲਾ ਖ਼ਾਂ ਨੇ ਕਿਹਾ ਕਿ ਮੇਰੇ ਵਲੋਂ ਤਾਂ ਕੋਈ ਨਾਂਹ ਨਹੀਂ, ਪਰ ਸਰਕਾਰੀ ਤੌਰ 'ਤੇ ਇਹ ਆਗਿਆ ਸੂਬਾ ਲਾਹੌਰ ਜ਼ਕਰੀਆ ਖ਼ਾਂ ਨਾਲ ਗੱਲ ਕਰ ਕੇ ਹੀ ਮਿਲ ਸਕਦੀ ਹੈ।

ਭਾਈ ਮਨੀ ਸਿੰਘ ਜੀ ਨੇ ਉਸ ਨੂੰ ਕਿਹਾ ਕਿ ਤੁਸੀਂ ਲਾਹੌਰ ਜਾ ਕੇ ਸੂਬੇ ਨੂੰ ਕਹੋ ਕਿ ਜੇ ਉਹ ਸਿੱਖਾਂ ਦੇ ਇਕੱਠ ਦੀ ਇਜਾਜ਼ਤ ਦੇ ਦੇਵੇ ਤਾਂ ਉਹ ਮੇਲੇ ਤੋਂ ਮਗਰੋਂ ਸਰਕਾਰ ਨੂੰ ਦਸ ਹਜ਼ਾਰ ਰੁਪਏ ਅਦਾ ਕਰਨਗੇ।

ਜ਼ਕਰੀਆ ਖ਼ਾਂ ਨੇ ਇਹ ਗੱਲ ਮੰਨ ਲਈ। ਭਾਈ ਮਨੀ ਸਿੰਘ ਜੀ ਨੇ ਚਾਰੇ ਪਾਸੇ ਚਿੱਠੀਆਂ ਭੇਜ ਦਿੱਤੀਆਂ ਕਿ ਸਾਰੇ ਅੰਮ੍ਰਿਤਸਰ ਪਹੁੰਚੋ। ਭਾਈ ਸਾਹਿਬ ਦੇ ਸੱਦੇ ਦਾ ਸਿੱਖਾਂ ਵਲੋਂ ਭਾਰਾ ਉਤਸ਼ਾਹ-ਜਨਕ ਉੱਤਰ ਮਿਲਿਆ। ਸਿੱਖ ਬੜੇ ਚਾਅ ਨਾਲ ਅੰਮ੍ਰਿਤਸਰ ਜਾਣ ਦੀਆਂ ਤਿਆਰੀਆਂ ਕਰਨ ਲੱਗੇ।

ਪਰ ਜ਼ਕਰੀਆ ਖ਼ਾਂ ਦੀ ਨੀਯਤ ਅੰਦਰੋਂ ਖੋਟੀ ਸੀ। ਉਸ ਦਾ ਇਰਾਦਾ ਸੀ ਕਿ ਜਦੋਂ ਭਾਰੀ ਗਿਣਤੀ ਵਿਚ ਸਿੱਖ ਅੰਮ੍ਰਿਤਸਰ ਆ ਕੇ ਜੁੜਨ, ਤਾਂ ਉਸ ਸਮੇਂ ਇਕ ਭਾਰੀ ਫ਼ੌਜ ਭੇਜ ਕੇ ਉਨ੍ਹਾਂ ਨੂੰ ਘੇਰ ਲਿਆ ਜਾਵੇ ਤੇ ਚੁਣ ਚੁਣ ਕੇ ਸਭ ਨੂੰ ਹਲਾਕ ਕਰ ਦਿੱਤਾ ਜਾਏ। ਇਸ ਵਿਚਾਰ ਨਾਲ ਉਸ ਨੇ ਬਹੁਤ ਸਾਰੀ ਫ਼ੌਜ ਗੁਪਤ ਰੂਪ ਵਿਚ ਅੰਮ੍ਰਿਤਸਰ ਵੱਲ ਰਵਾਨਾ ਕਰ ਦਿੱਤੀ।

ਪਰ ਲਾਹੌਰ ਦਰਬਾਰ ਵਿਚ ਆਪਣੇ ਆਦਮੀਆਂ ਕੋਲੋਂ ਅੰਮ੍ਰਿਤਸਰ

ਦੇ ਫ਼ੌਜਦਾਰ ਅਬਦੁੱਲਾ ਖ਼ਾਂ ਨੂੰ ਇਸ ਦੀ ਸੋਅ ਲੱਗ ਗਈ। ਉਸ ਨੇ ਭਾਈ ਮਨੀ ਸਿੰਘ ਨੂੰ ਇਤਲਾਹ ਕਰ ਦਿੱਤੀ। ਭਾਈ ਸਾਹਿਬ ਖ਼ਬਰਦਾਰ ਹੋ ਗਏ। ਇਸ ਸਮੇਂ ਤਕ ਜਿਹੜੇ ਸਿੱਖ ਅੰਮ੍ਰਿਤਸਰ ਪਹੁੰਚ ਗਏ, ਭਾਈ ਸਾਹਿਬ ਨੇ ਉਨ੍ਹਾਂ ਨੂੰ ਗੁਪਤ ਰੂਪ ਵਿਚ ਤੁਰੰਤ ਉਥੋਂ ਵਾਪਸ ਭੇਜ ਦਿੱਤਾ, ਨਾਲ ਹੀ ਉਨ੍ਹਾਂ ਨੂੰ ਹੁਕਮ ਦਿੱਤਾ ਕਿ ਜਿਧਰੋਂ ਜਿਧਰੋਂ ਲੰਘੋ, ਸਭਨਾਂ ਸੰਗਤਾਂ ਨੂੰ ਖ਼ਬਰਦਾਰ ਕਰਦੇ ਹੋਏ ਵਾਪਸ ਭੇਜਦੇ ਜਾਉ। ਭਾਈ ਸਾਹਿਬ ਦੇ ਹੁਕਮ 'ਤੇ ਫ਼ੌਰਨ ਅਮਲ ਹੋਇਆ। ਦੀਵਾਲੀ ਦੇ ਦਿਨ ਇਕ ਵੀ ਸਿੱਖ ਅੰਮ੍ਰਿਤਸਰ ਨਾ ਰਿਹਾ, ਸਿਵਾਏ ਭਾਈ ਮਨੀ ਸਿੰਘ ਜੀ ਦੇ।

ਜਦੋਂ ਜ਼ਕਰੀਆ ਖ਼ਾਂ ਨੂੰ ਆਪਣੀ ਯੋਜਨਾ ਦੇ ਅਸਫਲ ਹੋ ਜਾਣ ਦਾ ਪਤਾ ਲੱਗਾ ਤਾਂ ਬੜਾ ਲੋਹਾ-ਲਾਖਾ ਹੋਇਆ। ਉਸ ਨੇ ਭਾਈ ਮਨੀ ਸਿੰਘ ਨੂੰ ਲਾਹੌਰ ਪੇਸ਼ ਕਰਨ ਦਾ ਹੁਕਮ ਦਿੱਤਾ ਤੇ ਭਾਈ ਮਨੀ ਜੀ ਤੋਂ ਦਸ ਹਜ਼ਾਰ ਦੀ ਰਕਮ ਦੀ ਮੰਗ ਕੀਤੀ। ਭਾਈ ਸਾਹਿਬ ਨੇ ਸਾਫ਼ ਨਾਂਹ ਕਰ ਦਿੱਤੀ ਅਤੇ ਕਿਹਾ ਕਿ ਸਰਕਾਰ ਨੇ ਫ਼ੌਜ ਭੇਜ ਕੇ ਮੇਲਾ ਨਹੀਂ ਲੱਗਣ ਦਿੱਤਾ, ਫਿਰ ਰਕਮ ਕਾਹਦੀ ਦਿੱਤੀ ਜਾਏ।

ਜ਼ਕਰੀਆ ਖ਼ਾਂ ਨੇ ਢੀਠਤਾ ਫੜਦਿਆਂ ਬਹਾਨਾ ਬਣਾਇਆ ਕਿ ਫ਼ੌਜ ਅਮਨ ਕਾਇਮ ਰੱਖਣ ਦੇ ਇਰਾਦੇ ਨਾਲ ਭੇਜੀ ਗਈ ਸੀ। ਉਸ ਨੇ ਭਾਈ ਸਾਹਿਬ ਅੱਗੇ ਸ਼ਰਤ ਰੱਖੀ ਕਿ ਜੇ ਉਹ ਮੁਸਲਮਾਨ ਬਣ ਜਾਣ ਤਾਂ ਉਨ੍ਹਾਂ ਨੂੰ ਮੁਆਫ਼ ਕੀਤਾ ਜਾ ਸਕਦਾ ਹੈ। ਪਰ ਭਾਈ ਮਨੀ ਸਿੰਘ ਜੀ ਨੇ ਦ੍ਰਿੜ੍ਹਤਾ ਨਾਲ ਮੁਸਕਰਾਉਂਦਿਆਂ ਹੋਇਆਂ ਉੱਤਰ ਦਿੱਤਾ ਕਿ ਸਿੱਖ ਆਪਣੇ ਗੁਰੂ ਤੇ ਆਪਣੇ ਧਰਮ ਦਾ ਪੱਲਾ ਕਿਸੇ ਕੀਮਤ 'ਤੇ ਨਹੀਂ ਛੱਡਿਆ ਕਰਦੇ। ਸਾਨੂੰ ਕਿਸੇ ਮੁਆਫ਼ੀ ਦੀ ਲੋੜ ਨਹੀਂ। ਤੁਸੀਂ ਜੋ ਕਰਨਾ ਚਾਹੋ, ਕਰ ਲਵੋ।

ਤਦ ਜ਼ਕਰੀਆ ਖ਼ਾਂ ਨੇ ਕਾਜ਼ੀ ਕੋਲੋਂ ਫ਼ਤਵਾ ਦੁਆਇਆ ਕਿ ਇਸ ਬਾਗ਼ੀ ਦਾ ਇਕ-ਇਕ ਅੰਗ ਕੱਟ ਕੇ ਇਸ ਨੂੰ ਹਲਾਕ ਕੀਤਾ ਜਾਵੇ। ਦੱਸਦੇ ਹਨ ਕਿ ਕਤਲਗਾਹ ਵਿਚ ਭਾਈ ਮਨੀ ਸਿੰਘ ਜੀ ਚੌਕੜੀ ਮਾਰ ਕੇ ਬੈਠ ਗਏ ਤੇ ਗੁਰੂ-ਚਰਨਾਂ ਵਲ ਬਿਰਤੀ ਜੋੜ ਕੇ ਪਾਠ ਕਰਨ ਲੱਗੇ। ਜੱਲਾਦ ਨੇ ਤਲਵਾਰ ਚੁੱਕੀ ਤੇ ਭਾਈ ਸਾਹਿਬ ਦੀ ਬਾਂਹ ਕੱਟਣ ਲੱਗਾ। ਪਰ ਭਾਈ ਸਾਹਿਬ ਨੇ ਉਸ ਨੂੰ ਰੋਕ ਕੇ ਕਿਹਾ, "ਦੋਸਤਾ! ਤੈਨੂੰ ਸਾਡਾ ਬੰਦ-ਬੰਦ ਕੱਟਣ ਦਾ ਹੁਕਮ ਹੋਇਆ ਹੈ। ਆਪਣੇ ਮਾਲਕ ਦੇ ਹੁਕਮ ਦੀ ਤਾਮੀਲ ਕਰ ਤੇ ਸਾਡਾ

ਇਕ ਇਕ ਅੰਗ ਕੱਟ।"

ਜੱਲਾਦ ਹੈਰਾਨ, ਕੋਲ ਖੜੇ ਮੁਗ਼ਲ ਅਧਿਕਾਰੀ ਹੈਰਾਨ। ਭਾਈ ਸਾਹਿਬ ਮੁੜ ਸਮਾਧੀ ਵਿਚ ਜੁੜ ਗਏ। ਬੁਲ੍ਹਾਂ ਵਿਚੋਂ ਬਾਣੀ ਦੀ ਧੁਨ ਨਿਕਲਣ ਲੱਗੀ। ਜੱਲਾਦ ਨੇ ਟੋਕੇ ਨਾਲ ਪਹਿਲਾਂ ਉਨ੍ਹਾਂ ਦੀਆਂ ਉਂਗਲਾਂ ਦੇ ਪੋਟੇ ਵੱਢੇ, ਫੇਰ ਹੱਥ ਦੀ ਤਲੀ, ਗੁੱਟ ਤੇ ਬਾਂਹ ਦੇ ਟੋਟੇ ਕੀਤੇ ਤੇ ਇਸ ਤਰ੍ਹਾਂ ਨਿੱਕੇ ਨਿੱਕੇ ਟੁਕੜੇ ਕਰ ਕੇ ਸਾਰਾ ਸਰੀਰ ਖੰਡ ਖੰਡ ਕਰ ਦਿੱਤਾ। ਭਾਈ ਸਾਹਿਬ ਦੇ ਮੁੱਖ ਤੋਂ ਅੰਤਮ ਸੁਆਸ ਤਕ ਬਾਣੀ ਦੀ ਧੁਨ ਨਿਕਲਦੀ ਰਹੀ।

ਬਾਬਾ ਦੀਪ ਸਿੰਘ ਜੀ ਭਰੇ ਮਨ ਨਾਲ ਇਹ ਸਾਰੀ ਵਾਰਤਾ ਸੁਣਦੇ ਰਹੇ। ਭਾਈ ਮਨੀ ਸਿੰਘ ਜੀ ਉਨ੍ਹਾਂ ਦੇ ਸਖਾ ਤੇ ਸਹਿਯੋਗੀ ਰਹੇ ਸਨ। ਉਨ੍ਹਾਂ ਦੀ ਸ਼ਹੀਦੀ ਨਾਲ ਬਾਬਾ ਜੀ ਦਾ ਮਨ ਕੁਝ ਸਮੇਂ ਲਈ ਵਿਚਲਤ ਹੋਇਆ ਪਰ ਫੇਰ ਅਕਾਲ ਪੁਰ ਦਾ ਭਾਣਾ ਜਾਣ ਕੇ ਆਪ ਸਾਵਧਾਨ ਹੋ ਗਏ।

# ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਦਾ ਬਦਲਾ

ਭਾਈ ਮਨੀ ਸਿੰਘ ਦੀ ਸ਼ਹੀਦੀ ਤੋਂ ਬਾਅਦ ਸਿੱਖਾਂ ਤੇ ਅੱਤਿਆਚਾਰ ਬਹੁਤ ਵੱਧ ਗਏ, ਜਿਸ ਕਰਕੇ ਸਿੱਖ ਮੁੜ ਜੰਗਲਾਂ ਵੱਲ ਨਿਕਲ ਗਏ। ਸੰਨ ੧੭੩੯ ਵਿਚ ਅਫ਼ਗਾਨ ਬਾਦਸ਼ਾਹ ਨਾਦਰ ਸ਼ਾਹ ਨੇ ਭਾਰਤ 'ਤੇ ਹਮਲਾ ਕੀਤਾ। ਮੁਗ਼ਲ ਹਕੂਮਤ ਕਮਜ਼ੋਰ ਹੋ ਚੁੱਕੀ ਸੀ। ਨਾਦਰ ਸ਼ਾਹ ਮਾਰੋ-ਮਾਰ ਕਰਦਾ ਦਿੱਲੀ ਜਾ ਪਹੁੰਚਾ ਤੇ ਉਸ ਨੂੰ ਖ਼ੂਬ ਲੁੱਟਿਆ। ਉਸ ਨੇ ਦਿੱਲੀ ਦਾ ਸਾਰਾ ਖ਼ਜ਼ਾਨਾ, ਤਖ਼ਤੇ ਤਾਊਸ ਤੇ ਕੋਹਿਨੂਰ ਹੀਰਾ, ਸਭ ਕੁਝ ਲੁੱਟ ਲਿਆ। ਜਦੋਂ ਉਹ ਲੁੱਟ ਦੇ ਮਾਲ ਤੇ ਕੈਦੀ ਬਣਾਈਆਂ ਔਰਤਾਂ ਨਾਲ ਵਾਪਸ ਜਾ ਰਿਹਾ ਸੀ ਤਾਂ ਅਖਨੂਰ ਦੇ ਸਥਾਨ 'ਤੇ ਸਿੱਖਾਂ ਦੇ ਇਕ ਤਕੜੇ ਦਲ ਨੇ ਉਸ ਦੀ ਫ਼ੌਜ 'ਤੇ ਹਮਲਾ ਕਰ ਦਿੱਤਾ ਤੇ ਲੁੱਟ ਦੇ ਮਾਲ ਦਾ ਬਹੁਤ ਸਾਰਾ ਹਿੱਸਾ ਅਫ਼ਗਾਨਾਂ ਕੋਲੋਂ ਖੋਹ ਲਿਆ ਤੇ ਔਰਤਾਂ ਨੂੰ ਛੁਡਾ ਕੇ ਉਨ੍ਹਾਂ ਦੇ ਘਰੀਂ ਪਹੁੰਚਾ ਦਿੱਤਾ।

ਨਾਦਰ ਸ਼ਾਹ ਬੜੇ ਗੁੱਸੇ ਤੇ ਗ਼ਜ਼ਬ ਵਿਚ ਆਇਆ। ਉਹ ਹੈਰਾਨ ਵੀ ਸੀ ਕਿ ਇਹ ਕੌਣ ਲੋਕ ਹਨ, ਜਿਹੜੇ ਉਹਦੇ ਵਰਗੇ ਮਹਾਨ ਜੇਤੂ ਨੂੰ ਲੁੱਟ ਕੇ ਲੈ ਗਏ। ਲਾਹੌਰ ਜਾ ਕੇ ਉਸ ਨੇ ਜ਼ਕਰੀਆ ਖ਼ਾਂ ਨੂੰ ਆਖਿਆ ਕਿ ਇਹ

ਸਿੱਖ ਕੌਮ ਬੜੀ ਹੀ ਦਲੇਰ ਤੇ ਬਹਾਦਰ ਹੈ। ਜੇ ਇਸ ਨੂੰ ਖੁੱਲ੍ਹਾ ਛੱਡ ਦਿੱਤਾ ਗਿਆ ਤਾਂ ਛੇਤੀ ਹੀ ਇਹ ਸਾਰੇ ਪੰਜਾਬ 'ਤੇ ਕਬਜ਼ਾ ਕਰ ਲੈਣਗੇ। ਇਹਨਾਂ ਸਿੱਖਾਂ ਵਲੋਂ ਖ਼ਬਰਦਾਰ ਰਹਿਣ ਦੀ ਲੋੜ ਹੈ।

ਜ਼ਕਰੀਆ ਖ਼ਾਂ ਨੂੰ ਆਪ ਵੀ ਸਿੱਖਾਂ ਵਲੋਂ ਬਹੁਤ ਖ਼ਤਰਾ ਭਾਸਣ ਲੱਗ ਪਿਆ ਸੀ। ਉਸ ਨੇ ਇਨ੍ਹਾਂ ਦਾ ਬੀਜ ਨਾਸ ਕਰਨ ਦਾ ਨਿਸਚਾ ਕਰ ਲਿਆ। ਉਸ ਨੇ ਸਿੱਖਾਂ ਨੂੰ ਦਬਾਉਣ ਲਈ ਗਸ਼ਤੀ ਦਸਤੇ ਤਿਆਰ ਕੀਤੇ ਤੇ ਸਿੱਖਾਂ ਨੂੰ ਮਾਰਨ ਲਈ ਇਨਾਮਾਂ ਦਾ ਐਲਾਨ ਕੀਤਾ। ਸਿੱਖਾਂ ਨੂੰ ਕਿਸੇ ਵੀ ਤਰ੍ਹਾਂ ਆਸਰਾ ਦੇਣਾ ਜਾਂ ਅੰਨ ਦੇਣਾ ਦੰਡ ਯੋਗ ਬਣਾ ਦਿੱਤਾ। ਦਰਬਾਰ ਸਾਹਿਬ ਸਿੱਖਾਂ ਦਾ ਆਉਣਾ ਰੋਕਣ ਲਈ ਚੌਕੀਆਂ ਬਿਠਾ ਦਿੱਤੀਆਂ। ਅੰਮ੍ਰਿਤਸਰ ਦਾ ਕੋਤਵਾਲ ਮੱਸਾ ਰੰਗੜ ਬੜਾ ਜ਼ਾਲਮ ਸੀ। ਉਸ ਨੇ ਦਰਬਾਰ ਸਾਹਿਬ ਨੂੰ ਘੋੜਿਆਂ ਦਾ ਤਬੇਲਾ ਬਣਾ ਦਿੱਤਾ ਤੇ ਹਰਿਮੰਦਰ ਸਾਹਿਬ ਦੇ ਅੰਦਰ ਗੱਦੀ ਲਾ ਕੇ ਬੈਠਣ ਲੱਗਾ। ਉਹ ਉਥੇ ਹੁੱਕਾ ਤੇ ਸ਼ਰਾਬ ਪੀਂਦਾ ਤੇ ਕੈਦ ਕੀਤੀਆਂ ਮੁਟਿਆਰਾਂ ਨੂੰ ਨਚਾ ਨਚਾ ਵੇਖਦਾ ਤੇ ਵਿਭਚਾਰ ਕਰਦਾ।

ਇਹ ਖ਼ਬਰਾਂ ਜਦੋਂ ਦੂਰ ਬੈਠੇ ਸਿੱਖਾਂ ਤੱਕ ਪਹੁੰਚੀਆਂ ਤਾਂ ਉਨ੍ਹਾਂ ਦੇ ਲਹੂ ਉਬਾਲੇ ਖਾਣ ਲੱਗੇ ਅਤੇ ਉਹ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਤੇ ਬੇਹੁਰਮਤੀ ਦਾ ਬਦਲਾ ਲੈਣ ਲਈ ਪਰ ਤੋਲਣ ਲੱਗੇ।

# ਮੱਸੇ ਰੰਗੜ ਦਾ ਕਤਲ

ਦਮਦਮਾ ਸਾਹਿਬ ਬਾਬਾ ਦੀਪ ਸਿੰਘ ਤਕ ਵੀ ਖ਼ਬਰਾਂ ਪਹੁੰਚੀਆਂ। ਤਰੁਨਾ ਦਲ ਦੇ ਗਭਰੂਆਂ ਦੇ ਡੌਲੇ ਫਰਕਣ ਲੱਗੇ। ਤਦੇ ਸਮਾਚਾਰ ਮਿਲਿਆ ਕਿ ਭਾਈ ਮਹਿਤਾਬ ਸਿੰਘ ਤੇ ਭਾਈ ਸੁੱਖਾ ਸਿੰਘ ਨੇ ਹਰਿਮੰਦਰ ਸਾਹਿਬ ਪਹੁੰਚ ਕੇ ਮੱਸਾ ਰੰਗੜ ਨੂੰ ਮਾਰ ਮੁਕਾਇਆ ਹੈ।

ਹੋਰ ਵੇਰਵਾ ਮਿਲਿਆ।

ਭਾਈ ਮਹਿਤਾਬ ਸਿੰਘ ਅੰਮ੍ਰਿਤਸਰ ਨੇੜੇ ਪਿੰਡ ਮੀਰਾਂਕੋਟ ਦਾ ਰਹਿਣ ਵਾਲਾ ਸੀ। ਉਹ ਸ਼ਰਧਾਵਾਨ ਸਿੱਖ ਸੀ। ਜਦੋਂ ਸਿੱਖਾਂ 'ਤੇ ਸਖ਼ਤੀਆਂ ਹੋਣ ਲੱਗੀਆਂ ਤਾਂ ਉਹ ਰਾਜਪੂਤਾਨੇ ਵਲ ਚਲਾ ਗਿਆ। ਜਦੋਂ ਉਸ ਨੂੰ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਭੰਗ ਕੀਤੇ ਜਾਣ ਦੀ ਖ਼ਬਰ ਪਤਾ ਲੱਗੀ ਤਾਂ ਉਹਦਾ

ਲਹੂ ਉਬਾਲੇ ਖਾਣ ਲੱਗਾ। ਉਹ ਆਪਣੇ ਸਾਥੀ ਸੁੱਖਾ ਸਿੰਘ ਨਾਲ ਉਸੇ ਪਲ ਘੋੜਿਆਂ 'ਤੇ ਅੰਮ੍ਰਿਤਸਰ ਵੱਲ ਚੱਲ ਪਿਆ। ਦੋਹਾਂ ਨੇ ਮੁਗ਼ਲ ਸਿਪਾਹੀਆਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਮੁਸਲਮਾਨੀ ਪਹਿਰਾਵਾ ਧਾਰਨ ਕੀਤਾ ਹੋਇਆ ਸੀ।

ਅੰਮ੍ਰਿਤਸਰ ਪਹੁੰਚ ਕੇ ਉਨ੍ਹਾਂ ਨੇ ਇਕ ਖੂਹ ਕੋਲ ਰੁਕ ਕੇ ਘੋੜਿਆਂ ਨੂੰ ਦਾਣਾ-ਪਾਣੀ ਪਾਇਆ ਤੇ ਆਪ ਵੀ ਮੂੰਹ ਹੱਥ ਧੋਤਾ। ਦੋਹਾਂ ਕੋਲ ਠੀਕਰੀਆਂ ਦੀਆਂ ਭਰੀਆਂ ਹੋਈਆਂ ਥੈਲੀਆਂ ਸਨ, ਜਿਨ੍ਹਾਂ ਨੂੰ ਉਨ੍ਹਾਂ ਨੇ ਕੱਪੜਿਆਂ ਵਿਚ ਲੁਕਾਇਆ ਹੋਇਆ ਸੀ ਜਿਵੇਂ ਉਹਨਾਂ ਵਿਚ ਸੋਨੇ ਦੀਆਂ ਮੋਹਰਾਂ ਹੋਣ। ਉਹ ਘੋੜਿਆਂ ਤੇ ਚੜ੍ਹ ਕੇ ਦਰਬਾਰ ਸਾਹਿਬ ਵਲ ਚੱਲੇ। ਰਸਤੇ ਵਿਚ ਫ਼ੌਜ ਦੀ ਚੌਕੀ ਸੀ। ਫ਼ੌਜਦਾਰ ਨੇ ਉਨ੍ਹਾਂ ਨੂੰ ਰੋਕ ਲਿਆ ਤੇ ਨਾਮ-ਧਾਮ ਪੁੱਛਿਆ। ਭਾਈ ਮਹਿਤਾਬ ਸਿੰਘ ਨੇ ਮੁਸਲਮਾਨੀ ਲਹਿਜੇ ਵਿਚ ਦੱਸਿਆ ਕਿ ਉਹ ਬੱਗੜ ਪਿੰਡ ਦੇ ਚੌਧਰੀ ਹਨ ਤੇ ਕੋਤਵਾਲ ਸਾਹਿਬ ਨੂੰ ਮਾਲੀਆ ਦੇਣ ਆਏ ਹਨ। ਉਨ੍ਹਾਂ ਨੇ ਲੱਕ ਨਾਲ ਬੰਨ੍ਹੀਆਂ ਥੈਲੀਆਂ ਵਿਖਾਈਆਂ। ਅਧਿਕਾਰੀ ਨੇ ਲੰਘਣ ਦੀ ਇਜਾਜ਼ਤ ਦੇ ਦਿੱਤੀ।

ਦਰਬਾਰ ਸਾਹਿਬ ਪਹੁੰਚ ਕੇ ਉਨ੍ਹਾਂ ਨੇ ਦੁਆਲੇ ਦਾ ਜਾਇਜ਼ਾ ਲਿਆ। ਦਰਸ਼ਨੀ ਡਿਉੜੀ ਅੱਗੇ ਕੁਝ ਸਿਪਾਹੀ ਤੈਨਾਤ ਸਨ। ਉਨ੍ਹਾਂ ਨੇ ਪਹਿਲੇ ਸਰੋਵਰ ਵਿਚ ਇਸ਼ਨਾਨ ਕੀਤਾ ਫਿਰ ਹੌਲੀ ਜਿਹੀ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਦਾ ਜੈਕਾਰਾ ਬੁਲਾਇਆ ਤੇ ਡਿਉੜੀ ਅੱਗੇ ਪੁੱਜੇ। ਸਿਪਾਹੀਆਂ ਦੇ ਰੋਕਣ ਤੇ ਉਨ੍ਹਾਂ ਨੇ ਉਹੀ ਗੱਲ ਦੁਹਰਾਈ ਜੋ ਚੌਕੀ ਦੇ ਫ਼ੌਜਦਾਰ ਨੂੰ ਕਹੀ ਸੀ। ਸਿਪਾਹੀਆਂ ਨੇ ਲੰਘਣ ਲਈ ਰਸਤਾ ਦੇ ਦਿੱਤਾ।

ਦੋਵੇਂ ਸਿੰਘ ਗੁੱਸੇ ਨਾਲ ਬੁੱਲ੍ਹ ਟੁਕਦੇ ਅੰਦਰ ਪਹੁੰਚੇ। ਦਰਵਾਜ਼ੇ ਕੋਲ ਖਲੋ ਕੇ ਅੰਦਰ ਝਾਤ ਪਾਈ ਤਾਂ ਕੀ ਦੇਖਦੇ ਹਨ ਕਿ ਜਿਸ ਪਵਿੱਤਰ ਸਥਾਨ ਉਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ, ਉਥੇ ਰੇਸ਼ਮੀ ਮਸਨਦ ਲਗਵਾ ਕੇ ਦੁਸ਼ਟ ਮੱਸਾ ਰੰਗੜ ਬੈਠਾ ਹੋਇਆ ਹੈ। ਉਸ ਦੇ ਕੋਲ ਇਕ ਪਾਸੇ ਵੱਡਾ ਸਾਰਾ ਹੁੱਕਾ ਪਿਆ ਹੋਇਆ ਹੈ ਤੇ ਦੂਜੇ ਪਾਸੇ ਇਕ ਅੱਧ-ਨੰਗੀ ਮੁਟਿਆਰ ਬੈਠੀ ਉਹਦੇ ਲਈ ਸੁਰਾਹੀ ਵਿਚੋਂ ਸ਼ਰਾਬ ਪਿਆਲੇ ਵਿਚ ਪਾ ਰਹੀ ਹੈ। ਮਸਨਦ ਦੇ ਸਾਹਮਣੇ ਇਕ ਜਵਾਨ ਔਰਤ ਨੱਚਦੀ ਪਈ ਹੈ।

ਆਪਣੇ ਪਵਿੱਤਰ ਗੁਰਧਾਮ ਦੀ ਬੇਹੁਰਮਤੀ ਹੁੰਦੀ ਵੇਖ ਕੇ ਦੋਹਾਂ ਸਿੰਘਾਂ

ਦੀਆਂ ਅੱਖਾਂ ਵਿਚ ਖ਼ੂਨ ਉੱਤਰ ਆਇਆ। ਉਹ ਧੁੱਸ ਦੇ ਕੇ ਅੰਦਰ ਜਾ ਵੜੇ। ਫ਼ੌਜਦਾਰ ਨੇ ਉਨ੍ਹਾਂ ਵੱਲ ਕਹਿਰੀ ਨਜ਼ਰਾਂ ਨਾਲ ਤੱਕਿਆ। ਭਾਈ ਮਹਿਤਾਬ ਸਿੰਘ ਨੇ ਅੱਗੇ ਵੱਧ ਕੇ ਤੇ ਆਵਾਜ਼ ਵਿਚ ਨਰਮੀ ਤੇ ਹਲੀਮੀ ਭਰ ਕੇ ਆਖਿਆ, "ਸਰਕਾਰ! ਅਸੀਂ ਆਪ ਵਾਸਤੇ ਮਾਲੀਏ ਦੀ ਰਕਮ ਲੈ ਕੇ ਹਾਜ਼ਰ ਹੋਏ ਹਾਂ।" ਨਾਲ ਹੀ ਉਹਨਾਂ ਨੇ ਕੱਪੜਿਆਂ ਹੇਠ ਲੁਕਾਈ ਹੋਈ ਥੈਲੀ ਕੱਢ ਕੇ ਵਿਖਾਈ।

ਫ਼ੌਜਦਾਰ ਮੱਸੇ ਰੰਗੜ ਦਾ ਗ਼ੁੱਸਾ ਠੰਡਾ ਪੈ ਗਿਆ। ਉਸ ਨੇ ਭਾਈ ਮਹਿਤਾਬ ਸਿੰਘ ਨੂੰ ਕੋਲ ਆਉਣ ਦਾ ਇਸ਼ਾਰਾ ਕੀਤਾ। ਸਿੰਘ ਹੁਰੀਂ ਮੱਸੇ ਰੰਗੜ ਦੀ ਮਸਨਦ ਕੋਲ ਚਲੇ ਗਏ ਤੇ ਥੈਲੀ ਉਸ ਦੇ ਸਾਹਮਣੇ ਰੱਖ ਦਿੱਤੀ। ਜਿਸ ਵੇਲੇ ਮੱਸਾ ਉਸ ਥੈਲੀ ਨੂੰ ਖੋਲ੍ਹਣ ਲੱਗਾ, ਭਾਈ ਸਾਹਿਬ ਦਾ ਹੱਥ ਆਪਣੀ ਸ੍ਰੀ ਸਾਹਿਬ ਤੱਕ ਪਹੁੰਚ ਗਿਆ। ਥੈਲੀ ਖੋਲ੍ਹ ਕੇ ਮੱਸਾ ਜਿਉਂ ਹੀ ਉਸ ਦੇ ਅੰਦਰ ਝਾਤੀ ਮਾਰਨ ਲੱਗਾ, ਸਿੰਘ ਸਾਹਿਬ ਦੀ ਕਿਰਪਾਨ ਬਿਜਲੀ ਵਰਗੀ ਤੇਜ਼ੀ ਨਾਲ ਉਸ ਦੀ ਸਾਨ੍ਹ ਜਿੱਡੀ ਮੋਟੀ ਗਰਦਨ 'ਤੇ ਪਈ ਤੇ ਸਿਰ ਲੱਥ ਕੇ ਭੋਇੰ 'ਤੇ ਜਾ ਪਿਆ। ਲਹੂ ਦਾ ਫ਼ੁਹਾਰਾ ਫੁੱਟ ਪਿਆ। ਇਹ ਵੇਖ ਕੇ ਨਾਚੀ ਤੇ ਸਾਕੀ ਕੁੜੀ ਭੈ-ਭੀਤ ਹੋ ਕੇ ਆਪਣੇ ਆਪ ਵਿਚ ਸੁੰਗੜ ਗਈਆਂ। ਸਿੰਘ ਸਾਹਿਬ ਨੇ ਉਨ੍ਹਾਂ ਨੂੰ ਉਥੋਂ ਚਲੇ ਜਾਣ ਲਈ ਆਖਿਆ ਤੇ ਮਗਰੇ ਬਾਹਰ ਨੂੰ ਹੋ ਪਏ।

ਦਰਸ਼ਨੀ ਡਿਉੜੀ ਅੱਗੇ ਬੈਠੇ ਅਲਸਾਏ ਹੋਏ ਪਹਿਰੇਦਾਰਾਂ ਨੇ ਜਦੋਂ ਸਹਿਮੀਆਂ ਹੋਈਆਂ ਮੁਟਿਆਰਾਂ ਤੇ ਲਹੂ ਲਿਬੜੀਆਂ ਤਲਵਾਰਾਂ ਵਾਲੇ ਸਿੰਘਾਂ ਨੂੰ ਤੱਕਿਆ ਤਾਂ ਉਹ ਭਵੰਤਰ ਗਏ। ਇਸ ਤੋਂ ਪਹਿਲਾਂ ਕਿ ਉਹ ਸੰਭਲਦੇ ਤੇ ਹਥਿਆਰ ਸੰਭਾਲਦੇ, ਦੋਵੇਂ ਸੂਰਮੇ ਉਹਨਾਂ ਤੇ ਸ਼ੇਰਾਂ ਵਾਂਗ ਟੁੱਟ ਪਏ ਤੇ ਪਲਾਂ ਵਿਚ ਮਾਰ-ਵੱਢ ਕੇ ਜ਼ਮੀਨ 'ਤੇ ਲਿਟਾ ਦਿੱਤਾ। ਫਿਰ ਉਹ ਤੇਜ਼ੀ ਨਾਲ ਆਪਣੇ ਘੋੜਿਆਂ ਵੱਲ ਵਧੇ ਤੇ ਉਨ੍ਹਾਂ 'ਤੇ ਚੜ੍ਹ ਕੇ ਆਪਣੇ ਰਾਹ ਪੈ ਗਏ। ਪਰ ਕੁਝ ਸਮੇਂ ਬਾਅਦ ਫੜੇ ਗਏ ਤੇ ਸ਼ਹੀਦ ਕਰ ਦਿੱਤੇ ਗਏ।

"ਧੰਨ ਗੁਰੂ! ਧੰਨ ਸਿੱਖੀ!" ਬਾਬਾ ਦੀਪ ਸਿੰਘ ਦੇ ਮੂੰਹੋਂ ਨਿਕਲਿਆ। ਉਨ੍ਹਾਂ ਦੇ ਦਲ ਦੇ ਗਭਰੂ ਵੀ ਖ਼ੁਸ਼ੀ ਤੇ ਜੋਸ਼ ਵਿਚ ਜੈਕਾਰੇ ਗਜਾਉਣ ਲੱਗੇ। ਉਹ ਬਾਬਾ ਜੀ ਉੱਤੇ ਜ਼ੋਰ ਪਾਉਣ ਲੱਗੇ ਕਿ ਉਨ੍ਹਾਂ ਨੂੰ ਵੀ ਜ਼ਾਲਮ ਮੁਗ਼ਲਾਂ ਨਾਲ ਦੋ-ਦੋ ਹੱਥ ਕਰਨ ਦਾ ਮੌਕਾ ਦੇਣ। ਬਾਬਾ ਜੀ ਨੇ ਜਾਣ ਲਿਆ ਕਿ

ਹੁਣ ਉਨ੍ਹਾਂ ਦੇ ਜਥੇ ਦੇ ਜਵਾਨ ਮਰ ਮਿਟਣ ਲਈ ਤਿਆਰ ਹਨ।

## ਕੁਝ ਹੋਰ ਸ਼ਹੀਦੀਆਂ ਦੀਆਂ ਖ਼ਬਰਾਂ

ਇਸ ਸਮੇਂ ਮਾਝੇ ਵਲੋਂ ਹੋਰ ਸਿੰਘਾਂ ਦੀਆਂ ਸ਼ਹੀਦੀਆਂ ਦੀਆਂ ਖ਼ਬਰਾਂ ਬਾਬਾ ਦੀਪ ਸਿੰਘ ਨੂੰ ਦਮਦਮਾ ਸਾਹਿਬ ਪਹੁੰਚੀਆਂ। ਇਨ੍ਹਾਂ ਵਿਚੋਂ ਮੁੱਖ ਭਾਈ ਬੋਤਾ ਸਿੰਘ ਅਤੇ ਭਾਈ ਤਾਰੂ ਸਿੰਘ ਦਾ ਬਲੀਦਾਨ ਸੀ।

ਭਾਈ ਬੋਤਾ ਸਿੰਘ ਭਰਾਨਾ ਦਾ ਰਹਿਣ ਵਾਲਾ ਸਿਦਕਵਾਨ ਗੁਰਸਿੱਖ ਸੀ। ਉਹ ਆਪਣੇ ਮਿੱਤਰ ਗਰਜ਼ਾ ਸਿੰਘ ਨਾਲ ਕਦੀ ਕਦੀ ਰਾਤ ਵੇਲੇ ਅੰਮ੍ਰਿਤਸਰ ਆਇਆ ਕਰਦਾ ਸੀ ਤੇ ਹਰਿਮੰਦਰ ਸਾਹਿਬ ਸਰੋਵਰ ਵਿਚ ਇਸ਼ਨਾਨ ਕਰਿਆ ਕਰਦਾ ਸੀ। ਬੋਤਾ ਸਿੰਘ ਜ਼ਕਰੀਆ ਖ਼ਾਂ ਦੇ ਜ਼ੁਲਮਾਂ ਤੋਂ ਬਚਣ ਲਈ ਪਿੰਡ ਛੱਡ ਕੇ ਜੰਗਲ ਵਿਚ ਰਹਿੰਦਾ ਸੀ ਤੇ ਕਦੀ ਕਦੀ ਖਾਣ ਪੀਣ ਦਾ ਸਮਾਨ ਲੈਣ ਲਈ ਵਸੋਂ ਵੱਲ ਆਉਂਦਾ ਸੀ। ਇਕ ਵਾਰੀ ਜ਼ਿਮੀਂਦਾਰਾਂ ਨੇ ਉਸ ਨੂੰ ਵੇਖ ਲਿਆ। ਉਨ੍ਹਾਂ ਨੂੰ ਉਹਦੇ 'ਤੇ ਸਿੱਖ ਹੋਣ ਦਾ ਸ਼ਕ ਹੋਇਆ, ਪਰ ਇਕ ਜਣਾ ਕਹਿਣ ਲੱਗਾ, ਇਹ ਕੋਈ ਬਹੁਰੂਪੀਆ ਹੋਵੇਗਾ। ਜੇ ਸਿੱਖ ਹੁੰਦਾ ਤਾਂ ਇਸ ਤਰ੍ਹਾਂ ਕਾਇਰਾਂ ਵਾਂਗ ਲੁੱਕ ਲੁੱਕ ਕੇ ਨਾ ਚਲਦਾ। ਬੋਤਾ ਸਿੰਘ ਨੂੰ ਇਹ ਮਿਹਣਾ ਤੀਰ ਵਾਂਗ ਲੱਗਾ। ਉਸ ਨੇ ਖੁੱਲ੍ਹਮ ਖੁੱਲ੍ਹਾ ਵਿਚਰਨ ਦਾ ਮਨ ਬਣਾ ਲਿਆ। ਉਸ ਨੇ ਕਿਸੇ ਨੂਰਦੀਨ ਦੀ ਬਣਾਈ ਤੇ ਖੰਡਰ ਬਣੀ ਸਰਾਂ 'ਤੇ ਕਬਜ਼ਾ ਕਰ ਲਿਆ ਤੇ ਉਸ ਦੀ ਉਸਾਰੀ ਕਰਵਾ ਕੇ ਆਪਣੇ ਸਾਥੀ ਗਰਜਾ ਸਿੰਘ ਨਾਲ ਉਥੇ ਰਹਿਣ ਲੱਗਾ। ਉਨ੍ਹਾਂ ਦੋਹਾਂ ਨੇ ਉਧਰੋਂ ਲੰਘਣ ਵਾਲੇ ਗੱਡਿਆਂ, ਖੋਤਿਆਂ ਵਾਲਿਆਂ ਤੇ ਰਾਹੀਆਂ ਪਾਸੋਂ ਰਾਹਦਾਰੀ ਕਰ ਵਸੂਲਣਾ ਸ਼ੁਰੂ ਕਰ ਦਿੱਤਾ। ਨਾਲ ਹੀ ਉਨ੍ਹਾਂ ਨੇ ਮਜ਼ਲੂਮ ਹਿੰਦੂਆਂ ਦੀ ਮਦਦ ਕਰਨੀ ਸ਼ੁਰੂ ਕਰ ਦਿੱਤੀ। ਮੁਸਲਮਾਨ ਉਨ੍ਹਾਂ ਦੇ ਬੱਚੇ ਤੇ ਮਾਲ-ਧਨ ਖੋਹ ਲਿਜਾਂਦੇ ਸਨ, ਬੋਤਾ ਸਿੰਘ ਤੇ ਗਰਜਾ ਸਿੰਘ ਰਾਤ ਵੇਲੇ ਉਨ੍ਹਾਂ ਨੂੰ ਛੁਡਾ ਲਿਆਂਦੇ। ਜਦੋਂ ਇਲਾਕੇ ਦੇ ਮੁਗ਼ਲ ਹਾਕਮ ਨੂੰ ਖ਼ਬਰਾਂ ਪੁੱਜੀਆਂ ਤਾਂ ਉਸ ਨੇ ਫ਼ੌਜ ਦਾ ਇਕ ਦਸਤਾ ਉਨ੍ਹਾਂ ਨੂੰ ਫੜਨ ਲਈ ਭੇਜਿਆ। ਬੋਤਾ ਸਿੰਘ ਤੇ ਗਰਜਾ ਸਿੰਘ ਨੇ ਮੁਕਾਬਲਾ ਕੀਤਾ ਤੇ ਕਈ ਸਿਪਾਹੀ ਮਾਰ ਦਿੱਤੇ। ਉਹ ਆਪ ਵੀ ਲੜਦੇ ਲੜਦੇ ਸ਼ਹੀਦ ਹੋ ਗਏ।

ਭਾਈ ਤਾਰੂ ਸਿੰਘ ਮਾਝੇ ਦੇ ਪੂਲਾ ਪਿੰਡ ਦਾ ਵਾਸੀ ਸੀ। ਉਹ ਖੇਤੀ-ਬਾੜੀ ਤੋਂ ਜੋ ਅੰਨ ਪੈਦਾ ਕਰਦਾ, ਉਸ ਨਾਲ ਸਿੱਖਾਂ ਦੀ ਸੇਵਾ ਕਰਦਾ ਤੇ ਉਨ੍ਹਾਂ ਨੂੰ ਆਪਣੇ ਘਰ ਸ਼ਰਨ ਦਿੰਦਾ। ਮੁਗ਼ਲ ਹਾਕਮਾਂ ਵਲੋਂ ਇਨ੍ਹਾਂ ਗੱਲਾਂ ਦੀ ਮਨਾਹੀ ਸੀ। ਕਿਸੇ ਸੂਹੀਏ ਦੀ ਇਤਲਾਹ 'ਤੇ ਭਾਈ ਤਾਰੂ ਸਿੰਘ ਨੂੰ ਫੜ ਕੇ ਲਾਹੌਰ ਲਿਜਾਇਆ ਗਿਆ ਤੇ ਇਸਲਾਮ ਕਬੂਲ ਕਰਨ ਤੋਂ ਨਾਂਹ ਕਰਨ ਤੇ ਖੋਪਰੀ ਲਾਹ ਕੇ ਸ਼ਹੀਦ ਕਰ ਦਿੱਤਾ ਗਿਆ।

## ਬਾਬਾ ਦੀਪ ਸਿੰਘ ਦਾ ਆਪਣੇ ਜਥੇ ਨੂੰ ਤਿਆਰ ਹੋਣ ਦਾ ਹੁਕਮ

ਸਿੰਘਾਂ ਦੀਆਂ ਲਗਾਤਾਰ ਕੁਰਬਾਨੀਆਂ ਦੀਆਂ ਖ਼ਬਰਾਂ ਸੁਣ ਕੇ ਬਾਬਾ ਦੀਪ ਸਿੰਘ ਨੇ ਰਣ-ਭੂਮੀ ਵਿਚ ਨਿਤਰਨ ਦਾ ਫ਼ੈਸਲਾ ਕਰ ਲਿਆ ਅਤੇ ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਉਨ੍ਹਾਂ ਨੇ ਆਪਣੇ ਜਥੇ ਦੇ ਜਵਾਨਾਂ ਨੂੰ ਤਿਆਰ ਰਹਿਣ ਲਈ ਸੁਨੇਹੇ ਭੇਜ ਦਿੱਤੇ। ਜਵਾਨ ਤਾਂ ਪਹਿਲਾਂ ਹੀ ਚਾਹੁੰਦੇ ਸਨ ਕਿ ਦੇਸ਼ ਅਤੇ ਧਰਮ ਦੀ ਖ਼ਾਤਰ ਮੈਦਾਨ ਵਿਚ ਕੁੱਦਣ 'ਤੇ ਜ਼ਾਲਮ ਹਾਕਮਾਂ 'ਤੇ ਹੱਥ ਅਜ਼ਮਾਉਣ। ਹੁਕਮ ਮਿਲਣ 'ਤੇ ਉਹ ਉਤਸ਼ਾਹ ਨਾਲ ਭਰ ਗਏ।

ਇਸ ਸਮੇਂ ਅਹਿਮਦ ਸ਼ਾਹ ਅਬਦਾਲੀ ਦੇ ਉਪਰ-ਥੱਲੀ ਹਮਲਿਆਂ ਕਾਰਨ ਪੰਜਾਬ ਵਿਚ ਉਥਲ-ਪੁਥਲ ਮਚੀ ਹੋਈ ਸੀ। ੧੭੫੯ ਈ: ਪਾਣੀਪਤ ਦੀ ਲੜਾਈ ਵਿਚ ਅਬਦਾਲੀ ਮਰਹੱਟਿਆਂ ਨੂੰ ਹਰਾ ਚੁੱਕਾ ਸੀ। ਜਦੋਂ ਉਹ ਵਾਪਸ ਅਫ਼ਗ਼ਾਨਿਸਤਾਨ ਜਾ ਰਿਹਾ ਸੀ ਤਾਂ ਸਿੱਖਾਂ ਦੇ ਜਥਿਆਂ ਨੇ ਉਸ ਦੇ ਲੁੱਟੇ ਹੋਏ ਮਾਲ-ਧਨ ਦਾ ਵੱਡਾ ਹਿੱਸਾ ਛਾਪੇ ਮਾਰ ਕੇ ਲੁੱਟ ਲਿਆ ਤੇ ਉਸ ਦੇ ਜਾਣ ਮਗਰੋਂ ਅੰਮ੍ਰਿਤਸਰ, ਬਟਾਲਾ, ਗੁਰਦਾਸਪੁਰ, ਕਲਾਨੌਰ, ਹਰਿਗੋਬਿੰਦਪੁਰ ਆਦਿ ਸ਼ਹਿਰਾਂ 'ਤੇ ਕਬਜ਼ਾ ਕਰ ਲਿਆ। ਉਨ੍ਹਾਂ ਨੇ ਲੋਕਾਂ ਕੋਲੋਂ ਕਰ ਵਸੂਲ ਕਰ ਕੇ ਆਪਣੇ ਕਿਲ੍ਹਿਆਂ ਨੂੰ ਪੱਕਾ ਕਰ ਲਿਆ।

ਬਾਬਾ ਦੀਪ ਸਿੰਘ ਅਤੇ ਉਨ੍ਹਾਂ ਦੇ ਦਲ ਨੂੰ ਵੀ ਇਕ ਮੁਹਿੰਮ ਵਿਚ ਆਪਣੀ ਸੂਰਬੀਰਤਾ ਦਿਖਾਉਣ ਦਾ ਅਵਸਰ ਹੱਥ ਆਇਆ।

# ਬੀਕਾਨੇਰ ਦੇ ਰਾਜੇ ਦੀ ਸਹਾਇਤਾ

ਰਾਜਪੂਤ ਜਾਤੀ ਸਿੱਖਾਂ ਤੇ ਮਰਹੱਟਿਆਂ ਵਾਂਗ ਇਕ ਸੂਰਬੀਰ ਜਾਤੀ ਸੀ। ਜੇ ਉਹ ਇਕ ਕੌਮ ਵਾਂਗ ਆਪਸ ਵਿਚ ਇਕ-ਮੁੱਠ ਹੋ ਸਕਦੇ ਤਾਂ ਮੁਗ਼ਲ ਕਦੀ ਵੀ ਭਾਰਤ ਉੱਤੇ ਅਮਨ ਨਾਲ ਰਾਜ ਨਾ ਕਰ ਸਕਦੇ। ਪਰ ਬਦਕਿਸਮਤੀ ਨਾਲ ਰਾਜਪੂਤ ਰਾਜੇ ਆਪਸ ਵਿਚ ਹੀ ਦੁਸ਼ਮਣੀਆਂ ਪਾਲਦੇ ਤੇ ਲੜਦੇ-ਭਿੜਦੇ ਰਹਿੰਦੇ ਸਨ। ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਨਾਲ ਦਿੱਲੀ ਦੀ ਮੁਗ਼ਲ ਹਕੂਮਤ ਕਾਫ਼ੀ ਕਮਜ਼ੋਰ ਹੋ ਗਈ ਸੀ, ਪਰ ਰਾਜਪੂਤਾਂ ਨੇ ਇਸ ਦਾ ਕੋਈ ਫ਼ਾਇਦਾ ਨਾ ਉਠਾਇਆ।

੧੭੫੯ ਵਿਚ ਰਾਜਪੂਤਾਨੇ ਦੀਆਂ ਦੋ ਰਿਆਸਤਾਂ—ਜੈਸਲਮੀਰ ਅਤੇ ਬੀਕਾਨੇਰ ਵਿਚਾਲੇ ਲੜਾਈ ਦੀ ਸਥਿਤੀ ਪੈਦਾ ਹੋ ਗਈ। ਜੈਸਲਮੀਰ ਦੇ ਰਾਜੇ ਨੇ ਦਿੱਲੀ ਦੇ ਮੁਗ਼ਲ ਬਾਦਸ਼ਾਹ ਪਾਸੋਂ ਮਦਦ ਮੰਗ ਭੇਜੀ। ਇਸ ਨਾਲ ਬੀਕਾਨੇਰ ਦਾ ਰਾਜਾ ਚਿੰਤਾਵਾਨ ਹੋ ਉਠਿਆ। ਉਹ ਸੋਚਣ ਲੱਗਾ ਕਿ ਮੁਗ਼ਲਾਂ ਦੇ ਵਿਰੁੱਧ ਕਿਸ ਕੋਲੋਂ ਸਹਾਇਤਾ ਮੰਗੇ। ਮੁਗ਼ਲਾਂ ਤੇ ਅਫ਼ਗਾਨਾਂ ਵਿਰੁੱਧ ਦੋ ਹੀ ਜਾਤੀਆਂ ਸੰਘਰਸ਼ ਕਰ ਰਹੀਆਂ ਸਨ—ਮਰਹੱਟੇ ਅਤੇ ਸਿੱਖ। ਮਰਹੱਟੇ ਹੁਣੇ ਹੁਣੇ ਅਹਿਮਦ ਸ਼ਾਹ ਅਬਦਾਲੀ ਪਾਸੋਂ ਪਾਣੀਪਤ ਦੀ ਲੜਾਈ ਵਿਚ ਹਾਰ ਖਾ ਕੇ ਨੱਸੇ ਸਨ। ਉਨ੍ਹਾਂ ਕੋਲੋਂ ਮਦਦ ਦੀ ਆਸ ਨਹੀਂ ਸੀ ਹੋ ਸਕਦੀ। ਅਬਦਾਲੀ ਦੇ ਪਰਤਣ ਮਗਰੋਂ ਸਿੱਖਾਂ ਦੀਆਂ ਜਿੱਤਾਂ ਦਾ ਹਾਲ ਉਸ ਸੁਣਿਆ ਸੀ। ਉਸ ਨੇ ਦਲ ਖ਼ਾਲਸਾ ਦੇ ਮੁਖੀ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਸੁਨੇਹਾ ਭੇਜਿਆ। ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠ ਸਿੱਖ ਸਰਦਾਰਾਂ ਨੇ ਬੀਕਾਨੇਰ ਦੇ ਰਾਜੇ ਦੀ ਬੇਨਤੀ ਉੱਤੇ ਡੂੰਘੀ ਸੋਚ-ਵਿਚਾਰ ਕੀਤੀ। ਬਾਬਾ ਦੀਪ ਸਿੰਘ ਵੀ ਇਸ ਵਿਚ ਸ਼ਾਮਲ ਹੋਏ। ਫ਼ੈਸਲਾ ਹੋਇਆ ਕਿ ਬੀਕਾਨੇਰ ਦੀ ਸਹਾਇਤਾ ਕੀਤੀ ਜਾਏ।

ਫ਼ੈਸਲੇ ਅਨੁਸਾਰ ਬਾਬਾ ਦੀਪ ਸਿੰਘ, ਭਾਈ ਨੱਥਾ ਸਿੰਘ, ਨਵਾਬ ਕਪੂਰ ਸਿੰਘ, ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਜੱਸਾ ਸਿੰਘ ਰਾਮਗੜ੍ਹੀਆ, ਸਰਦਾਰ ਸ਼ਾਮ ਸਿੰਘ ਨਾਰਦਕੇ, ਭਾਈ ਕਰੋੜ ਸਿੰਘ, ਭਾਈ ਕਰਮ ਸਿੰਘ ਆਦਿਕ ਸਰਦਾਰ ਲਗਭਗ ਵੀਹ ਹਜ਼ਾਰ ਸਿੱਖ ਸੂਰਬੀਰਾਂ ਨੂੰ ਨਾਲ ਲੈ ਕੇ ਬੀਕਾਨੇਰ ਵੱਲ ਚੱਲ ਪਏ। ਸਿੱਖਾਂ ਦੀ ਬਹਾਦਰੀ ਤੇ ਅਦੁੱਤੀ

ਕੁਰਬਾਨੀਆਂ ਦੀ ਧਾਕਾਂ ਸਾਰੇ ਦੇਸ਼ ਵਿਚ ਪਸਰ ਚੁੱਕੀ ਸੀ। ਜਦੋਂ ਜੈਸਲਮੀਰ ਦੇ ਰਾਜੇ ਨੂੰ ਖ਼ਬਰ ਲੱਗੀ ਕਿ ਸਿੱਖਾਂ ਦਾ ਇਕ ਭਾਰਾ ਲਸ਼ਕਰ ਉਸ ਦੇ ਵਿਰੋਧੀ ਰਾਜਾ ਬੀਕਾਨੇਰ ਦੀ ਸਹਾਇਤਾ ਲਈ ਪੁੱਜਣ ਵਾਲਾ ਹੈ, ਉਹ ਬੜਾ ਘਬਰਾਇਆ। ਉਸ ਨੂੰ ਸਿੱਖਾਂ ਦਾ ਮੁਕਾਬਲਾ ਕਰਨ ਦਾ ਹੌਸਲਾ ਨਾ ਪਿਆ। ਉਸ ਨੇ ਹਾਰ ਮੰਨ ਲੈਣ ਵਿਚ ਹੀ ਭਲਾਈ ਸਮਝੀ। ਇਸ ਤਰ੍ਹਾਂ ਲੜਾਈ ਟੱਲ ਗਈ। ਸਿੱਖਾਂ ਦੀ ਹੋਰ ਧਾਂਕ ਬੈਠ ਗਈ।

ਬਾਬਾ ਦੀਪ ਸਿੰਘ ਦੂਸਰੇ ਸਰਦਾਰਾਂ ਨਾਲ ਫ਼ੌਜਾਂ ਨੂੰ ਵਾਪਸ ਲੈ ਆਏ।

# ਸਿਆਲਕੋਟ ਦੀ ਫ਼ਤਹਿ

ਇਸ ਵੇਲੇ ਲਾਹੌਰ ਦਾ ਸੂਬੇਦਾਰ ਮੀਰ ਮਨੂੰ ਬਣ ਗਿਆ। ਉਸ ਨੇ ਸਿੱਖਾਂ ਦਾ ਬੀਜ ਨਾਸ ਕਰਨ ਦਾ ਨਿਸਚਾ ਧਾਰ ਲਿਆ ਤੇ ਉਨ੍ਹਾਂ ਉੱਤੇ ਅਤਿ ਦੇ ਜ਼ੁਲਮ ਕਰਨ ਲੱਗਾ। ਉਸ ਦੇ ਹੁਕਮ ਅਨੁਸਾਰ ਛੋਟੇ ਛੋਟੇ ਹਾਕਮ ਵੀ ਆਪਣੇ ਆਪਣੇ ਇਲਾਕਿਆਂ ਵਿਚ ਸਿੱਖਾਂ ਉੱਤੇ ਅਤਿਆਚਾਰ ਕਰਨ ਲੱਗੇ। ਪਰ ਸਿੱਖ ਓਵੇਂ ਹੀ ਚੜ੍ਹਦੀ ਕਲਾ ਵਿਚ ਵਿਚਰਦੇ ਰਹੇ। ਇਸ ਕਾਲ ਵਿਚ ਸਿੱਖਾਂ ਦਾ ਇਕ ਬੋਲ ਬੜਾ ਪ੍ਰਚਲਤ ਹੋਇਆ :

**ਮਨੂੰ ਸਾਡੀ ਦਾਤਰੀ, ਅਸੀਂ ਮਨੂੰ ਦੇ ਸੋਏ।**
**ਜਿਉਂ ਜਿਉਂ ਮਨੂੰ ਵੱਢਦਾ, ਅਸੀਂ ਦੂਣ ਸੁਵਾਏ ਹੋਏ।**

ਇਸ ਸਮੇਂ ਸਿਆਲਕੋਟ ਦਾ ਹਾਕਮ ਮੁਹੰਮਦ ਅਮੀਨ ਸਿੱਖਾਂ ਉਪਰ ਬੜੇ ਜ਼ੁਲਮ ਢਾਹੁਣ ਲੱਗਾ। ਉਸ ਦੇ ਦਰਬਾਰੀ ਕਾਜ਼ੀਆਂ ਨੇ ਸਿੱਖਾਂ ਦੇ ਵਿਰੁੱਧ ਫ਼ਤਵਾ ਦਿੱਤਾ ਕਿ ਸਿੱਖਾਂ ਨੂੰ ਲੁੱਟਣਾ ਸਵਾਬ (ਪੁੰਨ) ਦਾ ਕੰਮ ਹੈ ਅਤੇ ਇਨ੍ਹਾਂ ਨੂੰ ਕਤਲ ਕਰਨਾ ਕਾਰੇ-ਖ਼ੈਰ (ਨੇਕੀ ਦਾ ਕੰਮ) ਹੈ। ਇਹ ਫ਼ਤਵਾ ਲਿਖ ਕੇ ਅਤੇ ਮੁਨਾਦੀ ਕਰ ਕੇ ਸਾਰੇ ਇਲਾਕੇ ਵਿਚ ਪ੍ਰਚਾਰਿਆ ਗਿਆ।

ਇਸ ਫ਼ਤਵੇ ਦੀ ਆੜ ਲੈ ਕੇ ਮੁਸਲਮਾਨ ਕਸਾਈਆਂ, ਡਾਕੂਆਂ ਤੇ ਲੁਟੇਰਿਆਂ ਨੇ ਸਿੱਖਾਂ ਨੂੰ ਦਿਨ-ਦੀਵੀਂ ਲੁੱਟਣਾ ਤੇ ਮਾਰਨਾ ਸ਼ੁਰੂ ਕਰ ਦਿੱਤਾ। ਮੁਸਲਮਾਨ ਬਹੁਲਤਾ ਵਾਲੇ ਇਸ ਇਲਾਕੇ ਵਿਚ ਸਿੱਖਾਂ ਦੀ ਸੰਖਿਆ ਵਧੇਰੇ

ਨਹੀਂ ਸੀ। ਦਲੇਰ ਤੇ ਬਹਾਦਰ ਗਭਰੂ ਧਾੜਵੀਆਂ ਦਾ ਟਾਕਰਾ ਕਰਦੇ ਪਰ ਆਮ ਸਿੱਖਾਂ ਲਈ ਜੀਊਣਾ ਔਖਾ ਹੋ ਗਿਆ। ਜ਼ਾਲਮਾਂ ਨੇ ਅਣਗਿਣਤ ਬਿਰਧ ਇਸਤਰੀਆਂ ਤੇ ਬੱਚਿਆਂ ਨੂੰ ਬੇਤਰਸੀ ਨਾਲ ਸ਼ਹੀਦੀ ਕਰ ਦਿੱਤਾ। ਸਾਰੇ ਇਲਾਕੇ ਵਿਚ ਹਾਹਾਕਾਰ ਮਚ ਗਈ।

ਇਸ ਸਮੇਂ ਬਾਬਾ ਦੀਪ ਸਿੰਘ ਜੀ ਦੁਆਬੇ ਦੇ ਖੇਤਰ ਵਿਚ ਵਿਚਰ ਰਹੇ ਸਨ। ਜਦੋਂ ਉਨ੍ਹਾਂ ਨੇ ਇਸ ਅੱਤਿਆਚਾਰ ਦਾ ਸਮਾਚਾਰ ਸੁਣਿਆ ਤਾਂ ਆਪ ਬੜੇ ਰੋਹ ਵਿਚ ਆਏ। ਆਪ ਨੇ ਨਿਸਚਾ ਧਾਰ ਲਿਆ ਕਿ ਇਸ ਜ਼ਾਲਮ ਹਾਕਮ ਨੂੰ ਚੰਗੀ ਤਰ੍ਹਾਂ ਸੋਧਣਾ ਹੈ ਅਤੇ ਆਪਣੇ ਸਿੱਖ ਭਰਾਵਾਂ ਤੇ ਉਨ੍ਹਾਂ ਦੀਆਂ ਧੀਆਂ-ਨੂੰਹਾਂ ਤੇ ਧਨ-ਮਾਲ ਦੀ ਰੱਖਿਆ ਕਰਨੀ ਹੈ।

ਇਸ ਨਿਸਚੇ ਨਾਲ ਆਪ ਨੇ ਆਪਣੇ ਜਥੇ ਨੂੰ ਤਿਆਰ ਕੀਤਾ ਤੇ ਸਿਆਲੋਕਟ ਵੱਲ ਧਾਵਾ ਬੋਲ ਦਿੱਤਾ। ਰਾਵੀ ਪਾਰ ਕਰ ਕੇ ਆਪ ਕਰਤਾਰਪੁਰ ਪੁੱਜੇ ਅਤੇ ਉਥੋਂ ਪੂਰੀ ਤਿਆਰੀ ਨਾਲ ਦੁਸ਼ਮਣ ਦੇ ਗੜ੍ਹ ਸਿਆਲਕੋਟ ਉੱਤੇ ਜਾ ਪਏ।

ਸਿਆਲਕੋਟ ਦੇ ਹਾਕਮ ਫ਼ੌਜਦਾਰ ਮੁਹੰਮਦ ਅਮੀਨ ਨੂੰ ਸੁਪਨੇ ਵਿਚ ਵੀ ਖ਼ਿਆਲ ਨਹੀਂ ਸੀ ਕਿ ਸਿੱਖ ਅਚਾਨਕ ਉਸ ਉਪਰ ਟੁੱਟ ਪੈਣਗੇ। ਉਸ ਕੋਲ ਹਮਲੇ ਨੂੰ ਰੋਕਣ ਲਈ ਕੋਈ ਤਿਆਰੀ ਨਹੀਂ ਸੀ। ਸਿੱਖ ਯੋਧਿਆਂ ਦੀ ਕਮਾਨ ਬਾਬਾ ਦੀਪ ਸਿੰਘ ਦੇ ਹੱਥ ਹੋਣ ਦੀ ਗੱਲ ਸੁਣ ਕੇ ਤਾਂ ਉਸ ਦੀ ਹੋਸ਼ ਉੱਡ ਗਈ ਤੇ ਉਹ ਅਤਿ ਘਬਰਾ ਗਿਆ। ਉਸ ਨੇ ਜਿਹੜੀ ਥੋੜ੍ਹੀ ਬਹੁਤੀ ਫ਼ੌਜ ਤਿਆਰ ਹੋ ਸਕੀ, ਸਿੱਖਾਂ ਦੇ ਟਾਕਰੇ ਲਈ ਭੇਜੀ ਪਰ ਆਪ ਪਿੱਛੇ ਲੁਕਿਆ ਰਿਹਾ। ਸਿੱਖਾਂ ਨੇ ਉਹਦੀ ਫ਼ੌਜ ਦਾ ਸਫ਼ਾਇਆ ਕਰ ਦਿੱਤਾ। ਮੁਹੰਮਦ ਅਮੀਨ ਖ਼ਾਂ ਨਗਰ ਛੱਡ ਕੇ ਭੱਜ ਨਿਕਲਿਆ। ਸਿਆਲਕੋਟ ਫ਼ਤਹਿ ਹੋ ਗਿਆ। ਸਿੱਖ ਯੋਧਿਆਂ ਨੂੰ ਆਪਣੇ ਭਰਾਵਾਂ 'ਤੇ ਹੋਏ ਜ਼ੁਲਮਾਂ ਦਾ ਬੜਾ ਗ਼ੁੱਸਾ ਸੀ, ਉਹ ਸਿਆਲਕੋਟ ਦੇ ਮੁਸਲਮਾਨਾਂ ਪਾਸੋਂ ਇਸ ਦਾ ਬਦਲਾ ਲੈਣਾ ਚਾਹੁੰਦੇ ਸੀ, ਪਰ ਬਾਬਾ ਦੀਪ ਸਿੰਘ ਨੇ ਉਨ੍ਹਾਂ ਨੂੰ ਸੰਜਮ ਵਿਚ ਰਹਿਣ ਦਾ ਹੁਕਮ ਦਿੱਤਾ। ਮੁਸਲਮਾਨ ਵਸੋਂ ਉੱਤੇ ਇਸ ਦਾ ਬੜਾ ਚੰਗਾ ਪ੍ਰਭਾਵ ਪਿਆ। ਉਨ੍ਹਾਂ ਦੇ ਚੌਧਰੀਆਂ ਨੇ ਬਾਬਾ ਦੀਪ ਸਿੰਘ ਕੋਲ ਹਾਜ਼ਰ ਹੋ ਕੇ ਉਨ੍ਹਾਂ ਦਾ ਧੰਨਵਾਦ ਕੀਤਾ।

ਬਾਬਾ ਜੀ ਨੇ ਸਿਆਲਕੋਟ ਦਾ ਪ੍ਰਬੰਧ ਆਪਣੇ ਦੋ ਸਭ ਤੋਂ ਵਿਸ਼ਵਾਸ ਪਾਤਰ ਸਾਥੀਆਂ, ਬਾਬਾ ਨੱਥਾ ਸਿੰਘ ਤੇ ਬਾਬਾ ਦਿਆਲ ਸਿੰਘ ਦੇ ਸਪੁਰਦ ਕੀਤਾ ਤੇ ਆਪ ਉਥੋਂ ਵਾਪਸੀ ਦੇ ਚਾਲੇ ਪਾ ਦਿੱਤੇ। ਉਨ੍ਹਾਂ ਦੋਹਾਂ ਬਾਬਿਆਂ ਨੇ ਇਸ ਜ਼ਿੰਮੇਵਾਰੀ ਨੂੰ ਬੜੀ ਸੁਹਣੀ ਤਰ੍ਹਾਂ ਨਿਭਾਇਆ। ਉਨ੍ਹਾਂ ਤੋਂ ਮਗਰੋਂ ਇਲਾਕੇ ਦਾ ਪ੍ਰਬੰਧ ਉਨ੍ਹਾਂ ਦੇ ਵਾਰਸਾਂ ਸਰਦਾਰ ਕਰਮ ਸਿੰਘ ਤੇ ਸਰਦਾਰ ਗੁਲਾਬ ਸਿੰਘ ਨੇ ਹੱਥਾਂ ਵਿਚ ਲਿਆ। ਕੁਝ ਸਮਾਂ ਤਾਂ ਪ੍ਰਬੰਧ ਠੀਕ ਚਲਦਾ ਰਿਹਾ ਅਤੇ ਬਾਬਾ ਜੀ ਦੇ ਆਦੇਸ਼ਾਂ ਦੀ ਪਾਲਨਾ ਹੁੰਦੀ ਰਹੀ ਪਰ ਅਗਾਂਹ ਜਾ ਕੇ ਗੁਲਾਬ ਸਿੰਘ ਨੇ ਇਨ੍ਹਾਂ ਆਦੇਸ਼ਾਂ ਦੀ ਉਲੰਘਣਾ ਸ਼ੁਰੂ ਕਰ ਦਿੱਤੀ ਅਤੇ ਮਨ-ਮਾਨੀਆਂ ਕਰਨੀਆਂ ਆਰੰਭ ਕਰ ਦਿੱਤੀਆਂ। ਜਦੋਂ ਬਾਬਾ ਜੀ ਪਾਸ ਸ਼ਿਕਾਇਤਾਂ ਪਹੁੰਚੀਆਂ ਤਾਂ ਆਪ ਨੇ ਕਰਮ ਸਿੰਘ ਤੇ ਗੁਲਾਬ ਸਿੰਘ ਦੋਹਾਂ ਨੂੰ ਹਟਾ ਦਿੱਤਾ ਤੇ ਇਲਾਕੇ ਨੂੰ ਜਾਗੀਰ ਦੇ ਰੂਪ ਵਿਚ ਸਿਆਲਕੋਟ ਦੇ ਗੁਰਦੁਆਰਾ ਬੇਰ ਸਾਹਿਬ ਨਾਲ ਲਾ ਦਿੱਤਾ। ਇਹ ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ 'ਤੇ ਸਥਾਪਤ ਸੀ। ਜਾਗੀਰ ਲੱਗਣ ਨਾਲ ਗੁਰਦੁਆਰੇ ਦਾ ਭਾਰੀ ਵਿਕਾਸ ਹੋਇਆ ਤੇ ਲੰਗਰ ਦਾ ਵੱਡੀ ਪੱਧਰ 'ਤੇ ਪ੍ਰਬੰਧ ਹੋਣ ਲੱਗ ਪਿਆ।

## ਫਿਰ ਸਖ਼ਤੀਆਂ ਦਾ ਦੌਰ

ਮੀਰ ਮਨੂੰ ਸਿੱਖਾਂ ਨੂੰ ਖ਼ਤਮ ਕਰਨ ਦੀ ਹਸਰਤ ਦਿਲ 'ਚ ਲੈ ਕੇ ਮਰ ਗਿਆ। ਉਸ ਤੋਂ ਮਗਰੋਂ ਮੀਰ ਮੁਹੰਮਦ ਲਾਹੌਰ ਦਾ ਸੂਬੇਦਾਰ ਬਣਿਆ। ਉਸ ਨੇ ਵੀ ਮਨੂੰ ਵਾਂਗ ਸਿੱਖਾਂ ਉੱਤੇ ਸਖ਼ਤੀਆਂ ਜਾਰੀ ਰੱਖੀਆਂ। ਪਰ ਸਿੱਖ ਕਦੋਂ ਦਬਾਏ ਦੱਬਦੇ ਸਨ। ਉਨ੍ਹਾਂ ਨੇ ਮੁੜ ਛਾਪਾ-ਮਾਰ ਨੀਤੀ ਅਪਣਾ ਲਈ।

ਅਹਿਮਦ ਸ਼ਾਹ ਅਬਦਾਲੀ ਨੇ ਭਾਰਤ ਉੱਤੇ ਅੱਠ ਹਮਲੇ ਕੀਤੇ। ਹਰ ਹਮਲੇ ਵਿਚ ਉਹ ਇਥੋਂ ਕਰੋੜਾਂ ਦਾ ਧਨ ਲੁੱਟ ਕੇ ਤੇ ਜਵਾਨ ਇਸਤਰੀਆਂ ਨੂੰ ਕੈਦੀ ਬਣਾ ਕੇ ਨਾਲ ਲੈ ਜਾਂਦਾ। ਹਰ ਵਾਰ ਸਿੱਖ ਰਸਤੇ ਵਿਚ ਥਾਈਂ ਥਾਈਂ ਉਸ ਦੀ ਫ਼ੌਜ 'ਤੇ ਹਮਲੇ ਕਰ ਕੇ ਲੁੱਟ ਦਾ ਵੱਡਾ ਹਿੱਸਾ ਖੋਹ ਕੇ ਤੇ ਔਰਤਾਂ ਨੂੰ ਛੁਡਾ ਕੇ ਲੈ ਜਾਂਦੇ ਤੇ ਜੰਗਲਾਂ ਵਿਚ ਜਾ ਲੁਕਦੇ। ਅਬਦਾਲੀ

ਅੱਗ-ਭਬੂਕਾ ਹੋ ਉਠਦਾ ਤੇ ਆਪਣੇ ਫ਼ੌਜਦਾਰਾਂ ਨੂੰ ਸਿੱਖਾਂ ਦਾ ਮਲੀਆਮੇਟ ਕਰਨ ਦਾ ਹੁਕਮ ਦਿੰਦਾ। ਪਰ ਸਿੱਖਾਂ ਅੱਗੇ ਕਿਸੇ ਫ਼ੌਜਦਾਰ ਤੇ ਸੂਬੇਦਾਰ ਦੀ ਪੇਸ਼ ਨਾ ਜਾਂਦੀ।

ਸੰਨ ੧੭੫੭ ਈ: ਦੇ ਆਪਣੇ ਚੌਥੇ ਹਮਲੇ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਨੇ ਸਿੱਖਾਂ ਵਲੋਂ ਲੁੱਟੇ ਜਾਣ ਤੇ ਗ਼ਜ਼ਬਨਾਕ ਹੋ ਕੇ ਉਨ੍ਹਾਂ ਦਾ ਖੁਰਾ ਖੋਜ ਮਿਟਾ ਦੇਣ ਦੀ ਧਾਰ ਲਈ। ਇਸ ਵਾਰ ਉਸ ਨੇ ਆਪਣੇ ਪੁੱਤਰ ਤੈਮੂਰ ਨੂੰ ਪੰਜਾਬ ਦਾ ਸੂਬੇਦਾਰ ਬਣਾਇਆ ਤੇ ਆਪਣੇ ਵੱਡੇ ਫ਼ੌਜਦਾਰ ਜਹਾਨ ਖ਼ਾਂ ਨੂੰ ਉਸ ਦਾ ਸਲਾਹਕਾਰ ਨਿਯੁਕਤ ਕੀਤਾ। ਜਹਾਨ ਖ਼ਾਂ ਬੜਾ ਹੀ ਜ਼ਾਲਮ ਤੇ ਪੱਥਰ-ਦਿਲ ਇਨਸਾਨ ਸੀ। ਉਹ ਆਪ ਵੀ ਸਿੱਖਾਂ ਦੇ ਹੱਥੋਂ ਫਟ ਖਾ ਚੁੱਕਾ ਸੀ, ਇਸ ਲਈ ਉਹ ਉਨ੍ਹਾਂ ਦਾ ਤੀਬਰ ਦੁਸ਼ਮਣ ਬਣਿਆ ਹੋਇਆ ਸੀ। ਉਸ ਨੇ ਸਿੱਖਾਂ ਦਾ ਨਾਸ ਕਰਨ ਲਈ ਖ਼ਾਸ ਫ਼ੌਜੀ ਦਸਤੇ ਤਿਆਰ ਕੀਤੇ ਅਤੇ ਉਨ੍ਹਾਂ ਨੂੰ ਹੁਕਮ ਦਿੱਤਾ ਕਿ ਜਿਥੇ ਕਿਤੇ ਕੋਈ ਸਿੱਖ ਨਜ਼ਰ ਆਏ, ਉਸ ਨੂੰ ਉਸੇ ਪਲ ਕਤਲ ਕਰ ਦਿਉ। ਉਸ ਨੇ ਇਹ ਵੀ ਹੁਕਮ ਦਿੱਤਾ ਕਿ ਸਿੱਖ ਔਰਤਾਂ ਤੇ ਬੱਚਿਆਂ ਨੂੰ ਵੀ ਨਾ ਛੱਡਿਆ ਜਾਵੇ। ਉਨ੍ਹਾਂ ਦਾ ਵੀ ਬੇਰਹਿਮੀ ਨਾਲ ਘਾਤ ਕਰ ਦਿੱਤਾ ਜਾਵੇ।

ਦੈਂਤ ਰੂਪ ਅਫ਼ਗ਼ਾਨ ਸਿਪਾਹੀ ਸਿੱਖਾਂ ਦਾ ਸ਼ਿਕਾਰ ਕਰਨ ਲਈ ਨਿਕਲ ਤੁਰੇ। ਉਨ੍ਹਾਂ ਨੇ ਸਿੱਖਾਂ ਦਾ ਕਤਲਾਮ ਸ਼ੁਰੂ ਕਰ ਦਿੱਤਾ। ਬਿਰਧਾਂ, ਇਸਤਰੀਆਂ ਤੇ ਬੱਚਿਆਂ ਨੂੰ ਵੀ ਗੋਲੀਆਂ ਦਾ ਨਿਸ਼ਾਨਾ ਬਣਾਉਣ ਲੱਗੇ। ਸਿੱਖਾਂ ਵਿਚ ਹਾਹਾਕਾਰ ਮਚ ਗਈ। ਉਨ੍ਹਾਂ ਨੇ ਮਾਝੇ ਤੇ ਦੁਆਬੇ ਵਿਚੋਂ ਨਿਕਲ ਕੇ ਮਾਲਵੇ ਤੇ ਰਾਂਜਪੂਤਾਨੇ ਵਿਚ ਜਾ ਆਸਰਾ ਲਿਆ ਜਾਂ ਪਹਾੜਾਂ ਵੱਲ ਨਿਕਲ ਗਏ। ਜਹਾਨ ਖ਼ਾਂ ਆਪ ਸਿੱਖਾਂ ਵਿਰੁੱਧ ਮੁਹਿੰਮ ਦੀ ਨਿਗਰਾਨੀ ਕਰਦਾ ਸੀ। ਉਸ ਨੇ ਲਾਹੌਰ ਤੈਮੂਰ ਦੇ ਹਵਾਲੇ ਕਰ ਦਿੱਤਾ ਤੇ ਆਪ ਅੰਮ੍ਰਿਤਸਰ ਡੇਰਾ ਲਾ ਲਿਆ।

## ਹਰਿਮੰਦਰ ਸਾਹਿਬ ਦੀ ਬੇਅਦਬੀ

ਭਾਵੇਂ ਅੰਮ੍ਰਿਤਸਰ ਵਿਚ ਵੱਡੀ ਗਿਣਤੀ ਵਿਚ ਫ਼ੌਜਾਂ ਬੈਠੀਆਂ

ਹੋਈਆਂ ਸਨ ਅਤੇ ਸਿੱਖਾਂ ਨੂੰ ਵੇਖਦਿਆਂ ਹੀ ਗੋਲੀ ਮਾਰ ਦੇਣ ਦਾ ਹੁਕਮ ਸੀ, ਫਿਰ ਵੀ ਕਈ ਵਾਰ ਮਰਜੀਵੜੇ ਸਿੱਖ ਰਾਤ ਸਮੇਂ ਇਕ-ਦੁੱਕਾ ਲੁਕ-ਲੁਕਾ ਕੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਅਤੇ ਸਰੋਵਰ ਵਿਚ ਇਸ਼ਨਾਨ ਕਰ ਜਾਂਦੇ। ਜਦੋਂ ਜਹਾਨ ਖ਼ਾਂ ਨੂੰ ਪਤਾ ਲੱਗਦਾ ਤਾਂ ਉਹ ਹੈਰਾਨ ਹੁੰਦਾ। ਉਸ ਨੂੰ ਦੱਸਿਆ ਗਿਆ ਕਿ ਸਿੱਖ ਹਰਿਮੰਦਰ ਸਾਹਿਬ ਤੋਂ ਹੀ ਪ੍ਰੇਰਨਾ ਲੈਂਦੇ ਹਨ ਤੇ ਇਹ ਪ੍ਰੇਰਨਾ ਹੀ ਉਨ੍ਹਾਂ ਦੇ ਅੰਦਰ ਸੂਰਬੀਰਤਾ ਦਾ ਸੰਚਾਰ ਕਰਦੀ ਹੈ।

ਜਹਾਨ ਖ਼ਾਂ ਸਿੱਖਾਂ ਦਾ ਨਾਂ-ਨਿਸ਼ਾਨ ਮਿਟਾਉਣਾ ਚਾਹੁੰਦਾ ਸੀ। ਉਸ ਨੇ ਸਿੱਖਾਂ ਦੇ ਇਸ ਪ੍ਰੇਰਨਾ-ਸ੍ਰੋਤ ਨੂੰ ਹੀ ਨਸ਼ਟ ਕਰ ਦੇਣ ਦਾ ਇਰਾਦਾ ਕਰ ਲਿਆ। ਉਸ ਪਾਪੀ ਦੇ ਹੁਕਮ 'ਤੇ ਫ਼ੌਜ ਨੇ ਬਾਰੂਦ ਬੀੜ ਨੇ ਹਰਿਮੰਦਰ ਸਾਹਿਬ ਨੂੰ ਉਡਾ ਦਿੱਤਾ। ਏਨਾ ਹੀ ਨਹੀਂ, ਅੰਮ੍ਰਿਤ ਸਰੋਵਰ ਨੂੰ ਆਬ਼ੇ-ਹਯਾਤ (ਜੀਵਨ ਦੇਣ ਵਾਲਾ ਜਲ) ਦੱਸਣ 'ਤੇ ਉਸ ਨੇ ਸਰੋਵਰ ਦਾ ਸਾਰਾ ਜਲ ਕਢਵਾ ਦਿੱਤਾ ਤੇ ਉਸ ਨੂੰ ਮਿੱਟੀ ਨਾਲ ਪੂਰ ਦਿੱਤਾ। ਫ਼ੌਜ ਨੇ ਉਸੇ ਜਗ੍ਹਾ ਆਪਣੇ ਘੋੜੇ ਤੇ ਡੰਗਰ ਬੰਨ੍ਹ ਦਿੱਤੇ। ਇਸ ਤਰ੍ਹਾਂ ਇਸ ਪਵਿੱਤਰ ਅਸਥਾਨ ਦੀ ਘੋਰ ਬੇਅਦਬੀ ਕੀਤੀ ਗਈ।

# ਸਿੱਖਾਂ ਵਿਚ ਰੋਸ ਤੇ ਰੋਹ

ਅੰਮ੍ਰਿਤਸਰ ਦੀ ਪਵਿੱਤਰ ਧਰਤੀ ਅਤੇ ਪਾਵਨ-ਪੁਨੀਤ ਸ੍ਰੀ ਹਰਿਮੰਦਰ ਸਾਹਿਬ ਸਿੱਖਾਂ ਲਈ ਪੂਜਣ-ਯੋਗ ਸਥਾਨ ਸਨ ਅਤੇ ਹਨ। ਸਿੱਖ ਇਨ੍ਹਾਂ ਨਾਲ ਅਗਾੜ ਸ਼ਰਧਾ ਤੇ ਆਸਥਾ ਰੱਖਦੇ ਹਨ। ਜਦ ਜਦ ਜਿਸ ਕਿਸੇ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਹੁਰਮਤੀ ਕੀਤੀ, ਸਿੱਖਾਂ ਨੇ ਉਸ ਨੂੰ ਬਖ਼ਸ਼ਿਆ ਨਹੀਂ ਤੇ ਭਾਰਾ ਦੰਡ ਦਿੱਤਾ। ਜਹਾਨ ਖ਼ਾਂ ਤੋਂ ਪਹਿਲਾਂ ਮੱਸਾ ਰੰਗੜ ਨੇ ਇਸ ਪਾਵਨ- ਪਵਿੱਤਰ ਅਸਥਾਨ ਦੀ ਬੇਹੁਰਮਤੀ ਕੀਤੀ ਸੀ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼-ਅਸਥਾਨ 'ਤੇ ਮਸਨਦ ਲਾ ਕੇ ਬੈਠਾ ਸੀ। ਸ਼ਰਾਬਾਂ ਪੀਤੀਆਂ ਤੇ ਵਿਲਾਸਤਾ ਦੀਆਂ ਖੇਡਾਂ ਖੇਡੀਆਂ ਸਨ। ਇਸ ਘੋਰ ਅਨਾਦਰ ਦੀ ਖ਼ਬਰ ਪਾ ਕੇ ਬੀਕਾਨੇਰ ਦੇ ਦੂਰ ਦੇ ਸਥਾਨ ਤੋਂ ਭਾਈ ਮਹਿਤਾਬ ਸਿੰਘ

ਤੇ ਭਾਈ ਸੁੱਖਾ ਸਿੰਘ ਹਵਾ ਵਾਂਗ ਉੱਡਦੇ ਆਏ ਸਨ ਤੇ ਨੀਚ ਮੱਸੇ ਰੰਗੜ ਦਾ ਸਿਰ ਲਾਹਿਆ ਸੀ।

ਹੁਣ ਜਦੋਂ ਜਹਾਨ ਖ਼ਾ ਨੇ ਪਾਵਨ ਹਰਿਮੰਦਰ ਸਾਹਿਬ ਦੀ ਘੋਰ ਬੇਅਦਬੀ ਕੀਤੀ ਤੇ ਇਸ ਦੀ ਖ਼ਬਰ ਸਿੱਖਾਂ ਨੂੰ ਹੋਈ ਤਾਂ ਉਨ੍ਹਾਂ ਦੇ ਅੰਦਰ ਗ਼ਮ-ਗ਼ੁੱਸੇ ਤੇ ਰੋਹ ਦਾ ਤੂਫ਼ਾਨ ਉਮਲ੍ਹ ਪਿਆ।

ਅੰਮ੍ਰਿਤਸਰ ਨਗਰ ਅਤੇ ਇਸ ਦੇ ਆਸ-ਪਾਸ ਤਾਂ ਕੋਈ ਵੀ ਸਿੱਖ ਨਹੀਂ ਸੀ ਰਹਿੰਦਾ। ਉਨ੍ਹਾਂ ਨੂੰ ਜਾਂ ਤਾਂ ਹਲਾਕ ਕਰ ਦਿੱਤਾ ਗਿਆ ਸੀ ਜਾਂ ਉਹ ਦੂਰ ਦੇ ਪਿੰਡਾਂ, ਜੰਗਲਾਂ ਤੇ ਪਹਾੜਾਂ ਵੱਲ ਨਿਕਲ ਗਏ ਸਨ। ਹਰਿਮੰਦਰ ਸਾਹਿਬ ਦੀ ਬਰਬਾਦੀ ਦੀ ਖ਼ਬਰ ਜਹਾਨ ਖ਼ਾਂ ਨੇ ਆਪ ਸਾਰੇ ਪਾਸੇ ਫੈਲਾਈ। ਉਸ ਦੀ ਮਨਸ਼ਾ ਤਾਂ ਇਹ ਸੀ ਕਿ ਇਸ ਨਾਲ ਸਿੱਖਾਂ ਵਿਚ ਦਹਿਸ਼ਤ ਤੇ ਨਿਰਾਸਤਾ ਫੈਲ ਜਾਏਗੀ। ਉਹ ਨਿਰ-ਉਤਸ਼ਾਹ ਤੇ ਸਾਹ੍-ਸੱਤ ਹੀਣ ਹੋ ਜਾਣਗੇ। ਉਸ ਨੇ ਉਨ੍ਹਾਂ ਦਾ ਪ੍ਰੇਰਨਾ ਦਾ ਸੋਮਾ ਜੋ ਨਸ਼ਟ ਕਰ ਦਿੱਤਾ ਸੀ।

ਪਰ ਉਸ ਦੀ ਆਸ ਦੇ ਉਲਟ ਸਿੱਖਾਂ ਵਿਚ ਇਸ ਦਾ ਤਿੱਖਾ ਪ੍ਰਤਿਕਰਮ ਹੋਇਆ। ਉਨ੍ਹਾਂ ਦੇ ਅੰਦਰ ਗ਼ੁੱਸੇ ਤੇ ਰੋਹ ਦੀ ਲਹਿਰ ਦੌੜ ਗਈ। ਉਹ ਜ਼ਾਲਮਾਂ ਕੋਲੋਂ ਬਦਲਾ ਲੈਣ ਤੇ ਅੰਮ੍ਰਿਤਸਰ ਨੂੰ ਆਜ਼ਾਦ ਕਰਵਾ ਕੇ ਹਰਿਮੰਦਰ ਸਾਹਿਬ ਦੇ ਨਵ-ਨਿਰਮਾਣ ਲਈ ਸਿਰ-ਧੜ ਦੀ ਬਾਜ਼ੀ ਲਾਉਣ ਲਈ ਤਤਪਰ ਹੋ ਗਏ। ਥਾਉਂ ਥਾਈਂ ਆਪਸ ਵਿਚ ਜੁੜ-ਬੈਠ ਕੇ ਉਹ ਮਤੇ ਪਕਾਉਣ ਲੱਗੇ ਕਿ ਇਸ ਪਵਿੱਤਰ ਕਾਰਜ ਨੂੰ ਕਿਵੇਂ ਸਫਲਤਾ ਸਹਿਤ ਸਿਰੇ ਚੜ੍ਹਾਇਆ ਜਾ ਸਕਦਾ ਹੈ।

ਮਾਝੇ ਅਤੇ ਦੁਆਬੇ ਵਿਚ ਇਸ ਸਮੇਂ ਸਿੱਖ ਘੱਟ ਰਹਿ ਗਏ ਸਨ। ਪਰ ਮਾਲਵੇ ਦੇ ਦੂਰ ਦੇ ਪਿੰਡਾਂ ਵਿਚ ਉਨ੍ਹਾਂ ਦੀ ਵਸੋਂ ਕਾਫ਼ੀ ਸੀ। ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੇ ਜਾਣ ਦੀਆਂ ਖ਼ਬਰਾਂ ਸੁਣ ਕੇ ਉਨ੍ਹਾਂ ਦੇ ਹਿਰਦੇ ਵਲੂੰਦਰੇ ਗਏ। ਉਹ ਦਰਬਾਰ ਸਾਹਿਬ ਨੂੰ ਜ਼ਾਲਮਾਂ ਦੇ ਕਬਜ਼ੇ ਵਿਚੋਂ ਕੱਢਣ ਲਈ ਸਿਰ-ਧੜ ਦੀ ਬਾਜ਼ੀ ਲਾਉਣ ਲਈ ਤਿਆਰ ਹੋ ਪਏ।

ਦੂਜੇ ਪਾਸੇ ਲਾਹੌਰ ਬੈਠੇ ਜਰਵਾਣੇ ਹਾਕਮ ਜਾਣਦੇ ਸਨ ਕਿ ਹਰਿਮੰਦਰ ਸਾਹਿਬ ਸਿੱਖਾਂ ਦੀ ਸ਼ਕਤੀ ਦਾ ਸੋਮਾ ਹੈ। ਇਹ ਸੋਮਾ ਸਿੱਖਾਂ ਪਾਸੋਂ ਖੋਹਣ ਲਈ ਹੀ ਉਨ੍ਹਾਂ ਨੇ ਇਸ ਨੂੰ ਢਾਹਿਆ ਸੀ ਤੇ ਸਰੋਵਰ ਪੂਰਿਆ ਸੀ। ਉਨ੍ਹਾਂ

ਨੂੰ ਤੌਖ਼ਲਾ ਸੀ ਕਿ ਸਿੱਖ ਆਪਣੇ ਇਸ ਪਾਵਨ ਅਸਥਾਨ ਦੀ ਬੇਹੁਰਮਤੀ ਹੋਈ ਸੁਣ ਕੇ ਭੜਕਣਗੇ ਤੇ ਇਸ ਤੇ ਅਧਿਕਾਰ ਕਰਨ ਲਈ ਹਮਲੇ ਕਰਨਗੇ ਜਿਵੇਂ ਉਹ ਪਹਿਲੇ ਕਰਦੇ ਆਏ ਸਨ। ਇਸ ਖ਼ਤਰੇ ਨੂੰ ਮੁੱਖ ਰੱਖਦਿਆਂ ਹੋਇਆਂ ਉਨ੍ਹਾਂ ਨੇ ਅੰਮ੍ਰਿਤਸਰ ਆਉਣ ਵਾਲੇ ਸਾਰੇ ਮਾਰਗਾਂ ਉੱਤੇ ਥਾਂ ਥਾਂ ਫ਼ੌਜੀ ਚੌਕੀਆਂ ਬਿਠਾ ਦਿੱਤੀਆਂ ਅਤੇ ਫ਼ੌਜਦਾਰਾਂ ਨੂੰ ਹਰ ਸਮੇਂ ਖ਼ਬਰਦਾਰ ਰਹਿਣ ਦਾ ਹੁਕਮ ਦਿੱਤਾ।

# ਬਾਬਾ ਦੀਪ ਸਿੰਘ ਦੀ ਗਰਜ

ਬਾਬਾ ਦੀਪ ਸਿੰਘ ਦਮਦਮਾ ਸਾਹਿਬ ਵਿਖੇ ਪ੍ਰਚਾਰ ਕਾਰਜ ਵਿਚ ਰੁੱਝੇ ਹੋਏ ਸਨ। ਜਦੋਂ ਉਨ੍ਹਾਂ ਨੇ ਦਰਬਾਰ ਸਾਹਿਬ ਦੀ ਬੇਅਦਬੀ ਦੀਆਂ ਖ਼ਬਰਾਂ ਸੁਣੀਆਂ ਤਾਂ ਆਪ ਤੜਫ ਉਠੇ। ਆਪ ਦੇ ਅੰਦਰ ਗ਼ੁੱਸੇ ਦੀ ਜਵਾਲਾ ਭੜਕ ਉਠੀ। ਅੰਮ੍ਰਿਤਸਰ ਨੂੰ ਆਜ਼ਾਦ ਕਰਾਉਣ ਅਤੇ ਹਰਿਮੰਦਰ ਸਾਹਿਬ ਦੀ ਮੁੜ ਸਥਾਪਨਾ ਲਈ ਆਪ ਦੇ ਮਨ ਵਿਚ ਅੰਤਾਂ ਦਾ ਜੋਸ਼ ਜਾਗ ਪਿਆ। ਆਪ ਨੇ ਦ੍ਰਿੜ੍ਹ ਨਿਸਚਾ ਧਾਰਿਆ ਕਿ ਚਾਹੇ ਕਿੰਨੀਆਂ ਸ਼ਹੀਦੀਆਂ ਦੇਣੀਆਂ ਪੈਣ, ਆਪਣੇ ਪਵਿੱਤਰ ਗੁਰਧਾਮ ਦੀ ਹੋਂਦ ਕਾਇਮ ਰੱਖਣੀ ਤੇ ਇਸ ਦੀ ਰੱਖਿਆ ਕਰਨੀ ਹੈ।

ਬਾਬਾ ਜੀ ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਹਾਜ਼ਰ-ਨਾਜ਼ਰ ਜਾਣ ਕੇ ਅਰਦਾਸ ਕੀਤੀ, "ਸੱਚੇ ਪਾਤਸ਼ਾਹ! ਆਪ ਦੇ ਪੰਥ ਉੱਤੇ ਅਤਿ ਦੀ ਭੀੜ ਬਣੀ ਹੋਈ ਹੈ। ਮੁਗ਼ਲ ਤੇ ਅਫ਼ਗ਼ਾਨ ਜਰਵਾਣੇ ਇਸ ਦੀ ਹੋਂਦ ਮਿਟਾ ਦੇਣੀ ਚਾਹੁੰਦੇ ਹਨ। ਉਨ੍ਹਾਂ ਦੇ ਜ਼ੁਲਮਾਂ ਦੀ ਅਤਿ ਹੋ ਗਈ ਹੈ। ਉਨ੍ਹਾਂ ਨੇ ਪਾਵਨ-ਪਵਿੱਤਰ ਹਰਿਮੰਦਰ ਸਾਹਿਬ ਨੂੰ ਢਾਹ ਦਿੱਤਾ ਹੈ, ਸਰੋਵਰ ਨੂੰ ਪੂਰ ਦਿੱਤਾ ਹੈ। ਆਪ ਨੇ ਵਚਨ ਦਿੱਤਾ ਸੀ ਕਿ ਆਪ ਖ਼ਾਲਸੇ ਦੇ ਸਦਾ ਅੰਗ-ਸੰਗ ਰਹੋਗੇ। ਸਾਨੂੰ ਬਲ ਬਖ਼ਸ਼ੋ ਕਿ ਅਸੀਂ ਧਰਮ ਦੀ ਖ਼ਾਤਰ ਸੀਸ ਭੇਟਾ ਕਰ ਸਕੀਏ। ਪੰਥ ਦੇ ਸਦਾ ਸਹਾਈ ਦਾਤਾਰ ਜੀਓ, ਆਪਣੇ ਖ਼ਾਲਸੇ ਨੂੰ ਹਿੰਮਤ ਤੇ ਤਾਕਤ ਪ੍ਰਦਾਨ ਕਰੋ ਤਾਂ ਜੋ ਇਹ ਆਪਣੇ ਪਾਵਨ ਅਸਥਾਨ ਨੂੰ ਜਰਵਾਣਿਆਂ ਦੇ ਕਬਜ਼ੇ ਤੋਂ ਮੁਕਤ ਕਰਵਾ ਸਕੇ।"

ਬਾਬਾ ਜੀ ਨੇ ਆਪਣੇ ਸ਼ਹੀਦੀ ਜਥੇ ਦੇ ਮੁਖੀ ਸਿੰਘਾਂ ਨੂੰ, ਜਿਹੜੇ ਦਮਦਮਾ ਸਾਹਿਬ ਉਨ੍ਹਾਂ ਦੇ ਪਾਸ ਸਨ, ਬੁਲਾ ਕੇ ਆਖਿਆ ਕਿ ਵੈਰੀਆਂ ਦੇ ਜ਼ੁਲਮਾਂ ਦੀ ਹੱਦ ਹੋ ਗਈ ਹੈ। ਉਨ੍ਹਾਂ ਨੇ ਸਾਡੇ ਪਾਵਨ ਗੁਰਧਾਮ ਨੂੰ ਢਾਹ ਦਿੱਤਾ ਹੈ ਤੇ ਸਾਡੀ ਹਸਤੀ ਮਿਟਾ ਦੇਣ 'ਤੇ ਤੁਲਿਆ ਹੋਇਆ ਹੈ। ਸਾਡੇ ਲਈ ਪ੍ਰੀਖਿਆ ਦੀ ਘੜੀ ਆ ਗਈ ਹੈ। ਅਸੀਂ ਖੰਡਾ ਖੜਕਾ ਕੇ ਦੁਸ਼ਮਣਾਂ ਨੂੰ ਦੱਸ ਦੇਣਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਖ਼ਾਲਸੇ ਨੂੰ ਕੋਈ ਮਿਟਾ ਨਹੀਂ ਸਕਦਾ। ਆਪਣੇ ਜਥੇ ਦੇ ਸਾਰੇ ਸਿੰਘਾਂ ਨੂੰ ਸੁਨੇਹੇ ਭੇਜ ਦਿਉ ਕਿ ਉਹ ਦਮਦਮਾ ਸਾਹਿਬ ਪਹੁੰਚ ਜਾਣ। ਅਸੀਂ ਧਰਮ-ਯੁੱਧ ਆਰੰਭ ਕਰ ਰਹੇ ਹਾਂ।

ਸਿੰਘ ਖ਼ੁਸ਼ੀ ਤੇ ਜੋਸ਼ ਨਾਲ ਜੈਕਾਰੇ ਗਜਾਉਣ ਲੱਗੇ। ਉਹ ਇਹੀ ਤਾਂ ਚਾਹੁੰਦੇ ਸਨ ਕਿ ਬਾਬਾ ਜੀ ਜਰਵਾਣਿਆਂ ਦੇ ਵਿਰੁੱਧ ਜੰਗ ਦਾ ਐਲਾਨ ਕਰਨ ਤਾਂ ਜੋ ਸਿੰਘਾਂ ਨੂੰ ਆਪਣੇ ਹੌਸਲੇ ਵਿਖਾਉਣ ਦਾ ਮੌਕਾ ਮਿਲ ਸਕੇ। ਹੁਣ ਉਨ੍ਹਾਂ ਦੀ ਮੁਰਾਦ ਪੂਰੀ ਹੋ ਗਈ, ਬਾਬਾ ਜੀ ਨੇ ਸੂਬਾ ਲਾਹੌਰ ਤੈਮੂਰ ਅਤੇ ਉਸ ਦੇ ਫ਼ੌਜੀ ਸਲਾਹਕਾਰ ਜਹਾਨ ਖ਼ਾਂ ਦੇ ਖਿਲਾਫ਼ ਜੰਗ ਦਾ ਐਲਾਨ ਕਰ ਦਿੱਤਾ।

## ਤਿਆਰੀਆਂ

ਬਾਬਾ ਦੀਪ ਸਿੰਘ ਜੀ ਦੀ ਕਮਾਨ ਹੇਠਲਾ ਸ਼ਹੀਦੀ ਦਲ ਛੋਟੇ ਛੋਟੇ ਜਥਿਆਂ ਦੇ ਰੂਪ ਵਿਚ ਸਾਰੇ ਖੇਤਰ ਵਿਚ ਵੱਖ ਵੱਖ ਡੇਰੇ ਬਣਾ ਕੇ ਰਹਿੰਦਾ ਸੀ। ਬਾਬਾ ਜੀ ਦੀ ਆਗਿਆ ਅਨੁਸਾਰ ਸਭਨਾਂ ਡੇਰਿਆਂ 'ਤੇ ਸੁਨੇਹੇ ਭੇਜ ਦਿੱਤੇ ਗਏ ਕਿ ਜਲਦੀ ਤੋਂ ਜਲਦੀ ਦਮਦਮਾ ਸਾਹਿਬ ਪਹੁੰਚੋ। ਅੰਮ੍ਰਿਤਸਰ ਨੂੰ ਆਜ਼ਾਦ ਕਰਾਉਣ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਨੂੰ ਕਾਇਮ ਕਰਨ ਲਈ ਬਲੀਦਾਨ ਦੇਣ ਦਾ ਸਮਾਂ ਆ ਗਿਆ ਹੈ।

ਸਾਰੇ ਮਾਲਵਾ ਖੇਤਰ ਵਿਚ ਇਹ ਗੱਲ ਧੁੰਮ ਗਈ ਕਿ ਬਾਬਾ ਦੀਪ ਸਿੰਘ ਜੀ ਨੇ ਜਰਵਾਣਿਆਂ ਦੇ ਸਿੱਖਾਂ ਉੱਤੇ ਜ਼ੁਲਮਾਂ ਦੇ ਵਿਰੁੱਧ ਧਰਮ-ਯੁੱਧ ਛੇੜ ਦਿੱਤਾ ਹੈ ਅਤੇ ਅੰਮ੍ਰਿਤਸਰ ਦੇ ਦਰਬਾਰ ਸਾਹਿਬ ਨੂੰ ਮੁਕਤ ਕਰਾਉਣ ਦਾ ਬੀੜਾ ਚੁੱਕਿਆ ਹੈ ਤਾਂ ਸਿੱਖਾਂ ਅੰਦਰ ਨਵਾਂ ਜੋਸ਼ ਪੈਦਾ ਹੋ ਗਿਆ।

ਸ਼ਹੀਦੀ ਜਥੇ ਦੇ ਸਿੰਘਾਂ ਤੋਂ ਇਲਾਵਾ ਹੋਰ ਹਜ਼ਾਰਾਂ ਸਿੱਖ ਵਹੀਰਾਂ ਘਤ ਕੇ ਦਮਦਮਾ ਸਾਹਿਬ ਪਹੁੰਚਣ ਲੱਗੇ। ਦਮਦਮਾ ਸਾਹਿਬ ਵਿਖੇ ਇੰਜ ਰੌਣਕਾਂ ਹੋ ਗਈਆਂ ਜਿਵੇਂ ਕਿਸੇ ਵੱਡੇ ਪੁਰਬ ਉੱਤੇ ਸੰਗਤਾਂ ਦਾ ਇਕੱਠ ਹੋਇਆ ਹੋਵੇ।

## ਬਾਬਾ ਜੀ ਦੀ ਵੰਗਾਰ

**ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਓ॥**
**ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ॥੧॥**
**ਸੂਰਾ ਸੋ ਪਹਿਚਾਨੀਐ, ਜੋ ਲਰੈ ਦੀਨ ਕੇ ਹੇਤੁ॥**
**ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ॥** *(ਪੰਨਾ ੧੧੦੫)*

ਦਮਦਮਾ ਸਾਹਿਬ ਵਿਖੇ ਭਾਰੀ ਦੀਵਾਨ ਸਜਾਇਆ ਗਿਆ। ਬਾਬਾ ਦੀਪ ਸਿੰਘ ਜੀ ਨੇ ਪਹਿਲੇ ਅੰਮ੍ਰਿਤਸਰ ਵਿਚ ਜੋ ਕੁਝ ਘਟਿਆ ਸੀ, ਸੰਗਤਾਂ ਨੂੰ ਵੇਰਵੇ ਨਾਲ ਸੁਣਾਇਆ ਅਤੇ ਫੇਰ ਆਖਿਆ ਕਿ ਅਸੀਂ ਸਿੱਖਾਂ ਨੇ ਜਰਵਾਨਿਆਂ ਦੇ ਬੜੇ ਜ਼ੁਲਮ ਸਹੇ ਹਨ। ਹਜ਼ਾਰਾਂ ਸਿੱਖ ਸ਼ਹੀਦ ਕੀਤੇ ਗਏ। ਉਨ੍ਹਾਂ ਦੇ ਘਰ-ਬਾਰ ਜ਼ਬਤ ਕਰ ਲਏ ਗਏ। ਸਿੱਖ ਜੰਗਲਾਂ ਤੇ ਰੇਤ-ਥਲਾਂ ਵਿਚ ਪਨਾਹ ਲੈਣ 'ਤੇ ਮਜਬੂਰ ਹੋ ਗਏ। ਪਰ ਹੁਣ ਉਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਹੁਰਮਤੀ ਦਾ ਨੀਚਤਾ ਭਰਿਆ ਕਾਰਾ ਕੀਤਾ ਹੈ, ਉਸ ਨੇ ਸਾਡੇ ਸਬਰ ਦਾ ਪਿਆਲਾ ਛਲਕਾ ਦਿੱਤਾ ਹੈ। ਅਸੀਂ ਵੈਰੀਆਂ ਦੇ ਵਿਰੁੱਧ ਤੇਗਾਂ ਸੰਭਾਲ ਲਈਆਂ ਹਨ ਅਤੇ ਅੰਮ੍ਰਿਤਸਰ ਵਲ ਕੂਚ ਕਰਨ ਦਾ ਨਿਰਣਾ ਲੈ ਲਿਆ ਹੈ। ਸਾਡੇ ਨਾਲ ਸਿਰਫ਼ ਉਹੀ ਸਿੱਖ ਚੱਲਣ ਜਿਹੜੇ ਜਾਨਾਂ ਕੁਰਬਾਨ ਕਰਨ ਦਾ ਹੌਂਸਲਾ ਰੱਖਦੇ ਹੋਣ ਅਤੇ ਸਿਰ ਤਲੀ 'ਤੇ ਧਰ ਕੇ ਲੜ ਸਕਦੇ ਹੋਣ। ਜਿਨ੍ਹਾਂ ਨੂੰ ਜਾਨ ਪਿਆਰੀ ਹੋਵੇ, ਉਹ ਇਸ ਯੁੱਧ ਵਿਚ ਸ਼ਾਮਲ ਨਾ ਹੋਣ।

ਬਾਬਾ ਦੀਪ ਸਿੰਘ ਜੀ ਦੀ ਵੰਗਾਰ 'ਤੇ ਦੀਵਾਨ ਵਿਚ ਬੈਠੇ ਹਜ਼ਾਰਾਂ ਸਿੱਖ ਧਰਮ ਦੀ ਖ਼ਾਤਰ ਬਲੀਦਾਨ ਹੋਣ ਲਈ ਤਿਆਰ ਹੋ ਗਏ। ਉਨ੍ਹਾਂ ਅੰਦਰ ਅਥਾਹ ਜੋਸ਼ ਠਾਠਾਂ ਮਾਰ ਰਿਹਾ ਸੀ ਤੇ ਉਹ ਦੁਸ਼ਮਣਾਂ ਨੂੰ ਕਰਾਰੇ ਹੱਥੀਂ ਲੈਣ

ਲਈ ਕਾਹਲੇ ਪੈ ਰਹੇ ਸਨ।

ਜਦੋਂ ਤਿਆਰੀਆਂ ਪੂਰੀਆਂ ਹੋ ਗਈਆਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸਾਂ ਸੋਧਿਆ ਗਿਆ ਤੇ ਬੇਨਤੀ ਕੀਤੀ ਗਈ ਕਿ ਅਕਾਲ ਪੁਰਖ ਇਨ੍ਹਾਂ ਧਰਮ-ਯੋਧਿਆਂ ਨੂੰ ਬਲ ਬਖ਼ਸ਼ਣ, ਜਿਸ ਨਾਲ ਇਹ ਨਿਰਭੈਨ ਹੋ ਕੇ ਰਣ ਵਿਚ ਜੂਝਣ ਅਤੇ ਆਪਣੇ ਆਦਰਸ਼ ਨੂੰ ਪ੍ਰਾਪਤ ਹੋਣ।

## ਅੰਮ੍ਰਿਤਸਰ ਵੱਲ ਕੂਚ

ਬਾਬਾ ਦੀਪ ਸਿੰਘ ਦੀ ਅਗਵਾਈ ਵਿਚ ਸ਼ਹੀਦੀ ਦਲ ਨੇ ਅੰਮ੍ਰਿਤਸਰ ਵਲ ਚਾਲੇ ਪਾ ਦਿੱਤੇ। ਬਾਬਾ ਜੀ ਨੇ ਕੇਸਰੀ ਬਾਣਾ ਅਤੇ ਨੀਲੀ ਦਸਤਾਰ ਸਜਾਈ ਹੋਈ ਸੀ। ਦਸਤਾਰ ਉਪਰ ਚੱਕਰ ਲਗਾਇਆ ਹੋਇਆ ਅਤੇ ਬਦਨ ਉੱਤੇ ਸ਼ਸਤਰ ਸਜਾਏ ਹੋਏ ਸਨ। ਚੱਲਣ ਤੋਂ ਪਹਿਲਾਂ ਦਲ ਦੇ ਸਿੰਘਾਂ ਉੱਤੇ ਕੇਸਰ ਛਿੜਕਿਆ ਗਿਆ। ਜੈਕਾਰਿਆਂ ਨਾਲ ਆਕਾਸ਼ ਗੂੰਜ ਉਠਿਆ। ਨਗਾਰਿਆਂ ਉੱਤੇ ਚੋਟਾਂ ਲੱਗੀਆਂ ਤੇ ਜੋਸ਼ ਤੇ ਉਮਾਹ ਵਿਚ ਭਰੇ ਗਭਰੂ ਪੂਰੇ ਸੈਨਿਕ ਅਨੁਸ਼ਾਸਨ ਨਾਲ ਕਦਮ ਵਧਾਉਣ ਲੱਗੇ।

ਦਮਦਮਾ ਸਾਹਿਬ ਤੋਂ ਚੱਲੇ ਤਾਂ ਰਸਤੇ ਵਿਚ ਵੀ ਸਿੱਖ ਜਥੇ ਵਿਚ ਸ਼ਾਮਲ ਹੁੰਦੇ ਗਏ। ਰਾਹ ਵਿਚ ਆਉਂਦੇ ਪਿੰਡਾਂ ਵਿਚ ਵੀ ਦੀਵਾਨ ਸਜਦੇ ਤੇ ਪ੍ਰਚਾਰ ਹੁੰਦਾ। ਦਿਨ ਦੇ ਸਮੇਂ ਕੂਚ ਜਾਰੀ ਰਹਿੰਦਾ। ਰਾਤ ਵੇਲੇ ਪੜਾਅ ਕੀਤਾ ਜਾਂਦਾ, ਪਰ ਸਿੰਘ ਪੂਰੀ ਤਰ੍ਹਾਂ ਸਾਵਧਾਨ ਰਹਿੰਦੇ।

## ਦਲ ਨੂੰ ਜਥਿਆਂ ਵਿਚ ਵੰਡਣਾ

ਅੱਗੇ ਵੱਧਦਾ ਹੋਇਆ ਜੋਸ਼ ਤੇ ਰੋਹ ਵਿਚ ਭਰਿਆ ਖ਼ਾਲਸਾ ਦਲ ਹਰੀਕੇ ਪੱਤਣ ਪਹੁੰਚ ਗਿਆ। ਰਸਤੇ ਵਿਚ ਮੁਗ਼ਲਾਂ ਦੀਆਂ ਕਈ ਛੋਟੀਆਂ ਛੋਟੀਆਂ ਫ਼ੌਜੀ ਚੌਕੀਆਂ ਆਈਆਂ ਪਰ ਉਨ੍ਹਾਂ ਚੌਕੀਆਂ ਦੇ ਫ਼ੌਜੀ ਸਿੱਖਾਂ ਦੇ ਐਨੇ ਭਾਰੇ ਦਲ ਨੂੰ ਚੜ੍ਹਿਆ ਆਉਂਦਾ ਵੇਖ ਕੇ ਭੈ-ਭੀਤ ਹੋ ਜਾਂਦੇ ਤੇ ਚੌਂਕੀਆਂ ਛੱਡ ਕੇ ਨੱਸ ਉਠਦੇ। ਸਿੱਖਾਂ ਨੇ ਉਨ੍ਹਾਂ ਦਾ ਪਿੱਛਾ ਕਰਨਾ ਵਿਅਰਥ

ਸਮਝਿਆ ਤੇ ਆਪਣੀ ਮੰਜ਼ਿਲ ਵੱਲ ਵਧਦੇ ਗਏ।

ਹਰੀਕੇ ਪੱਤਣ ਪਹੁੰਚ ਕੇ ਬਾਬਾ ਦੀਪ ਸਿੰਘ ਨੇ ਨੀਤੀ ਕੁਝ ਬਦਲ ਲਈ। ਅਗਲੇ ਖੇਤਰ ਵਿਚ ਮੁਗ਼ਲਾਂ ਦੀਆਂ ਵੱਡੀਆਂ ਚੌਕੀਆਂ ਆਉਣ ਦੀ ਸੰਭਾਵਨਾ ਸੀ। ਬਾਬਾ ਜੀ ਛੇਤੀ ਤੋਂ ਛੇਤੀ ਅੰਮ੍ਰਿਤਸਰ ਪੁੱਜਣਾ ਚਾਹੁੰਦੇ ਸਨ। ਉਹ ਆਪਣੇ ਦਲ ਦੀ ਸ਼ਕਤੀ ਨੂੰ ਛੋਟੀਆਂ ਛੋਟੀਆਂ ਝੜਪਾਂ ਨਾਲ ਘਟਾਉਣੀ ਨਹੀਂ ਚਾਹੁੰਦੇ ਸਨ। ਇਸ ਲਈ ਆਪ ਨੇ ਇਥੇ ਦਲ ਨੂੰ ਛੋਟੇ ਛੋਟੇ ਜਥਿਆਂ ਵਿਚ ਵੰਡ ਦਿੱਤਾ ਤੇ ਉਨ੍ਹਾਂ ਨੂੰ ਵੱਖ ਵੱਖ ਰਸਤਿਆਂ ਰਾਹੀਂ ਸੜਕ ਛੱਡ ਕੇ ਖੇਤਾਂ ਅਤੇ ਬੇਲਿਆਂ ਵਿਚੋਂ ਹੁੰਦੇ ਹੋਏ ਤਰਨ ਤਾਰਨ ਪਹੁੰਚਣ ਦਾ ਆਦੇਸ਼ ਦਿੱਤਾ।

ਤਰਨ ਤਾਰਨ ਪਹੁੰਚ ਕੇ ਸਾਰੇ ਜਥੇ ਫਿਰ ਇਕੱਠੇ ਹੋ ਗਏ।

## ਅੰਮ੍ਰਿਤਸਰ ਵਲ ਚਾਲੇ

ਤਰਨ ਤਾਰਨ ਵਿਖੇ ਦਲ ਨੇ ਵੱਡਾ ਪੜਾਅ ਕੀਤਾ। ਬਿਸਰਾਮ ਕਰ ਕੇ ਦਲ ਮੁੜ ਤਾਜ਼ਾ-ਦਮ ਹੋ ਗਿਆ। ਦੂਜੇ ਪਾਸੇ ਸ਼ਹੀਦੀ ਦਲ ਦੇ ਬਾਬਾ ਦੀਪ ਸਿੰਘ ਦੀ ਅਗਵਾਈ ਵਿਚ ਅੰਮ੍ਰਿਤਸਰ ਨੂੰ ਆਜ਼ਾਦ ਕਰਾਉਣ ਤੇ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਨੂੰ ਮੁੜ ਸਥਾਪਤ ਕਰਨ ਲਈ ਇਥੇ ਪੁੱਜਣ ਦੀ ਖ਼ਬਰ ਸਾਰੇ ਮਾਝੇ ਵਿਚ ਧੁੰਮ ਗਈ। ਜਗ੍ਹਾ-ਜਗ੍ਹਾ ਤੋਂ ਅਣਖੀਲੇ ਸਿੱਖ ਸ਼ਸਤਰ ਸੰਭਾਲ ਕੇ ਤਰਨ ਤਾਰਨ ਪਹੁੰਚਣ ਲੱਗੇ। ਇਸ ਨਾਲ ਦਲ ਦੀ ਸੰਖਿਆ ਵਿਚ ਹੋਰ ਵਾਧਾ ਹੋਣ ਲੱਗਾ।

ਤਰਨ ਤਾਰਨ ਦਰਬਾਰ ਸਾਹਿਬ ਵਿਚ ਪ੍ਰਸ਼ਾਦ ਚੜ੍ਹਾ ਕੇ ਗੁਰੂ ਮਹਾਰਾਜ ਅੱਗੇ ਖ਼ਾਲਸੇ ਦੀ ਸਫ਼ਲਤਾ ਲਈ ਅਰਦਾਸ ਕੀਤੀ ਗਈ। ਇਸ ਤੋਂ ਬਾਅਦ ਸਾਰੇ ਪ੍ਰਬੰਧ ਮੁਕੰਮਲ ਕਰ ਕੇ ਸ਼ਹੀਦੀ ਦਲ ਨੇ ਅੰਮ੍ਰਿਤਸਰ ਵਲ ਕੂਚ ਕਰ ਦਿੱਤਾ।

# ਜਹਾਨ ਖ਼ਾਂ ਵਲੋਂ ਤਿਆਰੀ

ਜਹਾਨ ਖ਼ਾਂ ਇਸ ਵੇਲੇ ਲਾਹੌਰ ਵਿਚ ਸੀ। ਉਹ ਇਹ ਸਮਝੀ ਬੈਠਾ ਸੀ ਕਿ ਸਿੱਖਾਂ ਦਾ ਪ੍ਰੇਰਨਾ ਸ੍ਰੋਤ ਹਰਿਮੰਦਰ ਢਾਹ-ਢੇਰੀ ਕਰ ਦੇਣ ਅਤੇ ਸਰੋਵਰ ਪੂਰ ਦੇਣ ਨਾਲ ਸਿੱਖਾਂ ਦੇ ਹੌਂਸਲੇ ਢਹਿ ਗਏ ਹਨ ਅਤੇ ਉਹ ਮੁਰਦਾ ਸਮਾਨ ਹੋ ਗਏ ਹਨ। ਉਸ ਨੂੰ ਆਸ ਸੀ ਕਿ ਸਿੱਖ ਛੇਤੀ ਹੀ ਨਿਰਾਸਤਾ ਕਾਰਨ ਮਰ-ਮੁੱਕ ਜਾਣਗੇ। ਪਰ ਜਦੋਂ ਉਸ ਨੂੰ ਖ਼ਬਰ ਲੱਗੀ ਕਿ ਸਿੱਖਾਂ ਦਾ ਇਕ ਤਕੜਾ ਦਲ ਅੰਮ੍ਰਿਤਸਰ ਵਲ ਚੜ੍ਹ ਕੇ ਆ ਰਿਹਾ ਹੈ ਤਾਂ ਉਹ ਹੱਕਾ ਬੱਕਾ ਰਹਿ ਗਿਆ। ਸੂਬਾ ਲਾਹੌਰ ਤੈਮੂਰ, ਜਿਹੜਾ ਅਹਿਮਦ ਸ਼ਾਹ ਅਬਦਾਲੀ ਦਾ ਪੁੱਤਰ ਸੀ ਅਤੇ ਸਿੱਖਾਂ ਦੇ ਹੱਥ ਵੇਖ ਚੁੱਕਾ ਸੀ, ਉਹ ਤਾਂ ਐਨਾ ਭੈ-ਭੀਤ ਹੋਇਆ ਕਿ ਲਾਹੌਰ ਛੱਡ ਕੇ ਅਟਕ ਦੇ ਕਿਲ੍ਹੇ ਵਿਚ ਚਲੇ ਜਾਣ ਬਾਰੇ ਸੋਚਣ ਲੱਗਾ। ਪਰ ਜਹਾਨ ਖ਼ਾਂ ਨੇ ਉਸ ਨੂੰ ਰੋਕ ਲਿਆ।

ਜਹਾਨ ਖ਼ਾਂ ਆਖ਼ਰ ਸਿਪਾਹੀ ਸੀ। ਫ਼ੌਜ ਦਾ ਸਿਪਾਹ-ਸਾਲਾਰ (ਮੁੱਖ ਸੈਨਾਪਤੀ) ਸੀ। ਉਸ ਨੇ ਤੈਮੂਰ ਨੂੰ ਹੌਂਸਲਾ ਬੰਨ੍ਹਾਇਆ ਤੇ ਫ਼ੌਜ ਇਕੱਠੀ ਕਰਨ ਲੱਗਾ। ਲਾਹੌਰ ਵਿਚ ਇਸ ਵੇਲੇ ਉਸ ਕੋਲ ਸਿਰਫ਼ ਦਸ-ਬਾਰ੍ਹਾਂ ਹਜ਼ਾਰ ਫ਼ੌਜ ਸੀ। ਉਸ ਨੇ ਇਰਦ-ਗਿਰਦ ਦੇ ਫ਼ੌਜੀ ਟਿਕਾਣਿਆਂ ਤੋਂ ਹੋਰ ਫ਼ੌਜ ਬੁਲਾ ਲਈ। ਇਸ ਤਰ੍ਹਾਂ ਉਸ ਕੋਲ ਵੀਹ ਹਜ਼ਾਰ ਸਿਪਾਹੀ ਜਮ੍ਹਾਂ ਹੋ ਗਏ। ਇਸ ਵੱਡੀ ਫ਼ੌਜ ਨੂੰ ਲੈ ਕੇ ਉਹ ਅੰਮ੍ਰਿਤਸਰ ਵੱਲ ਵਧਿਆ। ਅੰਮ੍ਰਿਤਸਰ ਵੀ ਕੁਝ ਫ਼ੌਜ ਮੌਜੂਦ ਸੀ। ਲਾਹੌਰੋਂ ਚੱਲੀ ਫ਼ੌਜ ਵਿਚ ਕਈ ਹਾਥੀ ਅਤੇ ਕਾਫ਼ੀ ਸਾਰੇ ਘੋੜ-ਸਵਾਰ ਸ਼ਾਮਲ ਸਨ। ਇਹ ਪੈਦਲ ਫ਼ੌਜ ਦੇ ਅੱਗੇ ਅੱਗੇ ਚੱਲ ਰਹੇ ਸਨ। ਫ਼ੌਜ ਵਿਚ ਮੁਗ਼ਲ ਸਿਪਾਹੀ ਵੀ ਸ਼ਾਮਲ ਸਨ ਅਤੇ ਅਫ਼ਗਾਨੀ ਦੁਰਾਨੀ ਵੀ।

# ਪਹਿਲੀ ਟੱਕਰ

ਦੋਹਾਂ ਪਾਸਿਆਂ ਦੀਆਂ ਫ਼ੌਜਾਂ ਵੱਧਦੀਆਂ ਹੋਈਆਂ ਅੰਮ੍ਰਿਤਸਰ ਨੇੜੇ ਗੋਹਲਵੜ ਦੇ ਸਥਾਨ 'ਤੇ ਆਹਮੋ-ਸਾਹਮਣੇ ਹੋ ਗਈਆਂ। ਖ਼ਾਲਸਾ ਦਲ ਦੀਆਂ ਅਗਲੀਆਂ ਪੰਗਤੀਆਂ ਵਿਚ ਵੀ ਘੋੜ-ਸਵਾਰ ਯੋਧੇ ਸਨ। ਉਨ੍ਹਾਂ ਨੇ ਦੁਸ਼ਮਣ ਫ਼ੌਜਾਂ ਨੂੰ ਸਾਹ ਲੈਣ ਦੀ ਮੋਹਲਤ ਨਾ ਦਿੱਤੀ ਤੇ ਬਾਬਾ ਦੀਪ

ਸਿੰਘ ਦੇ ਆਦੇਸ਼ 'ਤੇ ਉਨ੍ਹਾਂ ਉੱਤੇ ਧਾਵਾ ਬੋਲ ਦਿੱਤਾ। ਮਗਰੇ ਹੀ ਪੈਦਲ ਦਲ, 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੱਡਦਾ ਹੋਇਆ ਵੈਰੀਆਂ ਉੱਤੇ ਟੁੱਟ ਪਿਆ। ਹਮਲਾ ਐਨਾ ਤਿੱਖਾ ਤੇ ਭਰਵਾਂ ਸੀ ਕਿ ਇਕ ਵਾਰ ਤਾਂ ਵੈਰੀਆਂ ਦੇ ਪੈਰ ਥਿੜਕ ਗਏ। ਸਿੱਖਾਂ ਦੇ ਜੋਸ਼ ਤੇ ਰੋਹ ਨੂੰ ਵੇਖ ਕੇ ਦੁਸ਼ਮਣ ਭੈ-ਭੀਤ ਹੋ ਉਠੇ। ਪਰ ਇਸ ਵੇਲੇ ਜਹਾਨ ਖ਼ਾਂ ਨੇ ਹਾਥੀ 'ਤੇ ਚੜ੍ਹ ਕੇ ਉਨ੍ਹਾਂ ਦਾ ਹੌਸਲਾ ਵਧਾਇਆ ਤੇ ਇਸਲਾਮ ਦੇ ਨਾਂ 'ਤੇ ਮਰ ਮਿਟਣ ਲਈ ਉਭਾਰਿਆ। ਘਮਸਾਨ ਦਾ ਯੁੱਧ ਸ਼ੁਰੂ ਹੋ ਗਿਆ। ਲੋਹੇ ਨਾਲ ਲੋਹਾ ਖੜਕਣ ਲੱਗਾ। ਦੁਸ਼ਮਣ ਫ਼ੌਜਾਂ ਗਿਣਤੀ ਵਿਚ ਭਾਰੂ ਸਨ ਪਰ ਸਿੰਘਾਂ ਦੇ ਅੰਦਰ ਦਰਬਾਰ ਸਾਹਿਬ ਦੀ ਪਵਿੱਤਰਤਾ ਲਈ ਮਰ ਮਿਟਣ ਦਾ ਜੋਸ਼ ਤੇ ਜਨੂੰਨ ਸੀ। ਉਹ ਵੱਧ-ਵੱਧ ਕੇ ਤੇਗ਼ਾਂ ਵਾਹੁੰਦੇ। ਰਣ-ਭੂਮੀ ਵਿਚ ਲੋਥਾਂ ਦੇ ਢੇਰ ਲੱਗ ਗਏ। ਚਾਰੇ ਪਾਸੇ ਲਹੂ ਦੇ ਛੱਪੜ ਨਜ਼ਰ ਆਉਣ ਲੱਗੇ। ਮੈਦਾਨ ਵਿਚ ਹਾਥੀਆਂ ਦੇ ਚਿੰਘਾੜਨ, ਘੋੜਿਆਂ ਦੇ ਫ਼ੁੰਕਾਰਨ ਅਤੇ 'ਸਤਿ ਸ੍ਰੀ ਅਕਾਲ' ਤੇ 'ਅਲੀ ਅਲੀ' ਦੇ ਨਾਅਰਿਆਂ ਦੀ ਗੂੰਜ ਕਾਰਨ ਕੰਨ ਪਈ ਆਵਾਜ਼ ਨਹੀਂ ਸੁਣੀਂਦੀ ਸੀ। ਉਡਦੀ ਧੂੜ ਨੇ ਹਨੇਰੀ ਵਰਗਾ ਦ੍ਰਿਸ਼ ਬਣਾ ਦਿੱਤਾ।

ਪਹਿਲੀ ਟੱਕਰ ਵਿਚ ਦੁਸ਼ਮਣ ਦਾ ਭਾਰੀ ਜਾਨੀ ਨੁਕਸਾਨ ਹੋਇਆ। ਸਿੱਖ ਵੀ ਕਾਫ਼ੀ ਸੰਖਿਆ ਵਿਚ ਸ਼ਹੀਦ ਹੋ ਗਏ। ਕੁਝ ਸਮੇਂ ਲਈ ਦੋਵੇਂ ਫ਼ੌਜਾਂ ਜੰਗ ਬੰਦ ਕਰਕੇ ਪਿਛਾਂਹ ਹਟ ਗਈਆਂ ਤਾਂ ਕਿ ਆਪਣੀਆਂ ਸਫ਼ਾਂ ਨੂੰ ਮੁੜ ਸੰਗਠਤ ਕੀਤਾ ਜਾਏ। ਇਸ ਤੋਂ ਬਾਅਦ ਮੁੜ ਲੜਾਈ ਸ਼ੁਰੂ ਹੋ ਗਈ।

## ਨਵੀਂ ਝੜਪ

ਪਹਿਲੀ ਝੜਪ ਵਿਚ ਆਪਣੀ ਫ਼ੌਜ ਦੇ ਭਾਰੀ ਨੁਕਸਾਨ ਅਤੇ ਸਿਪਾਹੀਆਂ ਦੇ ਡਿਗਦੇ ਹੌਸਲੇ ਨੂੰ ਦੇਖ ਕੇ ਜਹਾਨ ਖ਼ਾਂ ਨੇ ਆਪ ਅੱਗੇ ਆ ਕੇ ਫ਼ੌਜ ਦੀ ਅਗਵਾਈ ਸ਼ੁਰੂ ਕੀਤੀ। ਉਸ ਨੇ ਆਪਣੇ ਦੋ ਫ਼ੌਜਦਾਰਾਂ, ਯਾਕੂਬ ਖ਼ਾਂ ਅਤੇ ਅਮਾਨ ਖ਼ਾਂ ਨੂੰ ਆਪਣੇ ਨਾਲ ਲਿਆ ਤੇ ਤਿੰਨੇ ਦੁਰਾਨੀ ਸਿਪਾਹੀਆਂ ਨੂੰ ਹਲਾ-ਸ਼ੇਰੀ ਦੇਣ ਲੱਗੇ। ਇਧਰੋਂ ਬਾਬਾ ਦੀਪ ਸਿੰਘ ਤੇ ਬਾਬਾ ਨੱਥਾ ਸਿੰਘ

ਖੰਡਾ ਖੜਕਾਉਂਦੇ ਅੱਗੇ ਵੱਧ ਰਹੇ ਸਨ। ਸਿੱਖਾਂ ਨੇ ਜਦੋਂ ਜਹਾਨ ਖ਼ਾਂ ਨੂੰ ਹਾਥੀ ਤੇ ਬੈਠਾ ਵੇਖਿਆ ਤਾਂ ਹਰੇਕ ਸੂਰਮਾ ਉਸ ਨਾਲ ਟੱਕਰ ਲੈਣ ਲਈ ਕਾਹਲਾ ਪੈਣ ਲੱਗਾ। ਇਹ ਵੇਖ ਕੇ ਜਹਾਨ ਖ਼ਾਂ ਪਿੱਛੇ ਹਟਣ ਲੱਗਾ। ਉਸ ਦੇ ਸਾਥੀ ਫ਼ੌਜਦਾਰਾਂ ਨੇ ਸਿੱਖਾਂ ਦੇ ਹੱਲੇ ਨੂੰ ਰੋਕਣ ਦਾ ਯਤਨ ਕੀਤਾ। ਪਰ ਸਿੱਖ ਪਿੱਛੇ ਨਾ ਹਟੇ। ਉਨ੍ਹਾਂ ਨੇ ਦੁਸ਼ਮਣਾਂ ਦੇ ਵਾਹਵਾ ਆਹੂ ਲਾਹੇ। ਇਸ ਝੜਪ ਵਿਚ ਬਾਬਾ ਦੀਪ ਸਿੰਘ ਦੇ ਪਿਆਰੇ ਸਾਥੀ ਬਾਬਾ ਨੱਥਾ ਸਿੰਘ ਜੀ ਸ਼ਹੀਦੀ ਪਾ ਗਏ। ਉਹ ਬਾਬਾ ਦੀਪ ਸਿੰਘ ਜੀ ਨਾਲ ਹਰੇਕ ਯੁੱਧ ਵਿਚ ਸ਼ਾਮਲ ਹੁੰਦੇ ਰਹੇ ਸਨ।

# ਸਿੱਖਾਂ ਨੂੰ ਕੁਮਕ ਪਹੁੰਚਣੀ

ਹੁਣ ਤੱਕ ਜੰਗ ਵਿਚ ਦੋਹਾਂ ਧਿਰਾਂ ਦਾ ਕਾਫ਼ੀ ਜਾਨੀ ਨੁਕਸਾਨ ਹੋ ਗਿਆ ਸੀ ਭਾਵੇਂ ਕਿ ਦੁਰਾਨੀਆਂ ਦੇ ਮੁਕਾਬਲੇ ਤੇ ਸਿੱਖਾਂ ਦਾ ਨੁਕਸਾਨ ਬਹੁਤ ਘੱਟ ਸੀ। ਦੁਸ਼ਮਣ ਸਿਪਾਹੀ ਭਾੜੇ ਦੇ ਟੱਟੂ ਸਨ। ਸਿੱਖਾਂ ਦੇ ਜੋਸ਼ ਅਤੇ ਉਮਾਹ ਨੂੰ ਦੇਖ ਕੇ ਉਹ ਜਾਨਾਂ ਬਚਾਉਣ ਦੀ ਖ਼ਾਤਰ ਹੀ ਲੜਦੇ ਪਏ ਸਨ। ਪਰ ਸਿੱਖਾਂ ਦਾ ਜੋਸ਼ ਹੋਰ ਵੱਧਦਾ ਜਾਂਦਾ ਸੀ।

ਜਹਾਨ ਖ਼ਾਂ ਨੇ ਲਾਹੌਰ ਤੋਂ ਹੋਰ ਕੁਮਕ ਮੰਗਵਾਈ ਸੀ ਪਰ ਅਜੇ ਉਹ ਪਹੁੰਚੀ ਨਹੀਂ ਸੀ। ਉਹ ਉਸ ਨੂੰ ਉਡੀਕ ਰਿਹਾ ਸੀ ਤਾਂ ਕਿ ਨਵਾਂ ਹਮਲਾ ਕੀਤਾ ਜਾਏ ਪਰ ਸਿੱਖਾਂ ਨੂੰ ਕਿਸੇ ਮਦਦ ਦੀ ਤਾਂਘ ਨਹੀਂ ਸੀ। ਉਹ ਤਾਂ ਸ਼ਹੀਦੀ ਬਾਣੇ ਸਜਾ ਕੇ ਰਣ-ਭੂਮੀ ਵਿਚ ਨਿਤਰੇ ਸਨ। ਉਨ੍ਹਾਂ ਨੂੰ ਗੁਰੂ ਮਹਾਰਾਜ ਨੇ ਕੁਮਕ ਭੇਜ ਦਿੱਤੀ। ਇਹ ਕੁਮਕ ਬਾਬਾ ਗੁਰਬਖਸ਼ ਸਿੰਘ ਦੀ ਅਗਵਾਈ ਵਿਚ ਅਨੰਦਪੁਰ ਸਾਹਿਬ ਤੋਂ ਆਈ।

ਬਾਬਾ ਗੁਰਬਖਸ਼ ਸਿੰਘ ਅਨੰਦਪੁਰ ਵਿਖੇ ਧਰਮ ਪ੍ਰਚਾਰ ਕਰਦੇ ਸਨ। ਪ੍ਰਚਾਰ ਦੇ ਨਾਲ ਨਾਲ ਉਹ ਸਿੱਖਾਂ ਨੂੰ ਸ਼ਸਤਰ-ਵਿਦਿਆ ਅਤੇ ਘੋੜ-ਸਵਾਰੀ ਦੀ ਸਿਖਲਾਈ ਵੀ ਦਿੰਦੇ ਸਨ। ਉਨ੍ਹਾਂ ਕੋਲ ਘੋੜ-ਸਵਾਰ ਸਿੰਘਾਂ ਦਾ ਇਕ ਜਥਾ ਤਿਆਰ ਹੋ ਗਿਆ ਸੀ। ਜਦੋਂ ਅਨੰਦਪੁਰ ਸਾਹਿਬ ਇਹ ਸੋਆਂ ਪਹੁੰਚੀਆਂ ਕਿ ਬਾਬਾ ਦੀਪ ਸਿੰਘ ਸ਼ਹੀਦੀ ਜਥਾ ਲੈ ਕੇ ਅੰਮ੍ਰਿਤਸਰ ਪਹੁੰਚ

ਰਹੇ ਹਨ ਤਾਂ ਕਿ ਨਗਰ ਨੂੰ ਸੁਤੰਤਰ ਕਰਾਇਆ ਜਾਵੇ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਮੁੜ ਸਥਾਪਨਾ ਕੀਤੀ ਜਾਵੇ ਤਾਂ ਬਾਬਾ ਗੁਰਬਖਸ਼ ਸਿੰਘ ਆਪਣੇ ਘੋੜ-ਸਵਾਰ ਦਸਤੇ ਨਾਲ ਤੇਜ਼ੀ ਨਾਲ ਮੰਜ਼ਲਾਂ ਮਾਰਦੇ ਅੰਮ੍ਰਿਤਸਰ ਵਲ ਦੌੜ ਪਏ ਅਤੇ ਪਿੰਡ ਚੱਬੇ ਕੋਲ ਚੱਲ ਰਹੇ ਯੁੱਧ ਖੇਤਰ ਵਿਚ ਪਹੁੰਚ ਗਏ। ਜਦੋਂ ਦੁਰਾਨੀਆਂ ਨੂੰ ਪਤਾ ਲੱਗਾ ਕਿ ਸਿੱਖਾਂ ਦਾ ਇਕ ਤਾਜ਼ਾ ਘੋੜ-ਸਵਾਰ ਦਲ ਉਨ੍ਹਾਂ ਦੀ ਮਦਦ ਲਈ ਆ ਪਹੁੰਚਿਆ ਹੈ ਤਾਂ ਉਨਾਂ ਦੇ ਟੁੱਟਦੇ ਹੌਂਸਲੇ ਹੋਰ ਪਸਤ ਹੋ ਗਏ ਤੇ ਉਨ੍ਹਾਂ ਵਿਚ ਭਾਰੀ ਘਬਰਾਹਟ ਫੈਲ ਗਈ।

ਜਹਾਨ ਖ਼ਾਂ ਦੀ ਮਰਜ਼ੀ ਸੀ ਕਿ ਲਾਹੌਰੋਂ ਮਦਦ ਆ ਜਾਣ 'ਤੇ ਹੀ ਨਵਾਂ ਹਮਲਾ ਕੀਤਾ ਜਾਏ ਪਰ ਉਸ ਦੇ ਫ਼ੌਜਦਾਰਾਂ ਨੇ ਉਸ ਦੀ ਗੱਲ ਨਾ ਮੰਨੀ। ਯਾਕੂਬ ਖ਼ਾਂ ਨੇ ਦੋ ਹੋਰ ਫ਼ੌਜਦਾਰਾਂ—ਅਲੀ ਖ਼ਾਨ ਤੇ ਸਾਬਰ ਖ਼ਾਨ ਨਾਲ ਮਿਲ ਕੇ ਆਪਣੇ ਦਸਤਿਆਂ ਨਾਲ ਸਿੱਖਾਂ 'ਤੇ ਹਮਲਾ ਬੋਲ ਦਿੱਤਾ। ਅਮਾਨ ਖ਼ਾਂ ਵੀ ਨਾਲ ਹੋ ਪਿਆ। ਪਰ ਸਿੱਖ ਤਾਂ ਅੱਗੇ ਹੀ ਜੋਸ਼ ਵਿਚ ਸਨ। ਹੋਰ ਕੁਮਕ ਆ ਜਾਣ ਨਾਲ ਉਨ੍ਹਾਂ ਦੇ ਹੌਸਲੇ ਹੋਰ ਵੱਧ ਗਏ ਸਨ। ਉਨ੍ਹਾਂ ਨੇ ਦੁਰਾਨੀਆਂ ਨੂੰ ਡੱਟਵੀਂ ਟੱਕਰ ਦਿੱਤੀ। ਬੜਾ ਘਮਸਾਨ ਦਾ ਰਣ ਪਿਆ। ਯਾਕੂਬ ਖ਼ਾਂ ਤੇ ਅਮਾਨ ਖ਼ਾਂ ਆਪਣੇ ਅਣਗਿਣਤ ਸਾਥੀਆਂ ਨਾਲ ਮਾਰੇ ਗਏ। ਸਿੱਖਾਂ ਦਾ ਵੀ ਕਾਫ਼ੀ ਨੁਕਸਾਨ ਹੋਇਆ। ਪਰ ਮੈਦਾਨ ਉਨ੍ਹਾਂ ਦੇ ਹੱਥ ਰਿਹਾ।

## ਬਾਬਾ ਦੀਪ ਸਿੰਘ ਦੀ ਲਲਕਾਰ

ਆਪਣੇ ਕਮਾਨਦਾਰਾਂ ਦੇ ਮਾਰੇ ਜਾਣ 'ਤੇ ਦੁਰਾਨੀ ਫ਼ੌਜ ਤੇ ਹੌਸਲੇ ਪਸਤ ਹੋ ਗਏ ਤੇ ਉਹ ਪਿਛਾਂਹ ਹਟਣ ਲੱਗੇ। ਇਹ ਦੇਖ ਕੇ ਬਾਬਾ ਦੀਪ ਸਿੰਘ ਨੇ ਆਪਣੇ ਗਭਰੂਆਂ ਨੂੰ ਲਲਕਾਰ ਕੇ ਆਖਿਆ, "ਸ਼ੇਰੋ ਟੁੱਟ ਪਵੋ ਇਨ੍ਹਾਂ ਗਿੱਦੜਾਂ 'ਤੇ। ਕਿਸੇ ਨੂੰ ਨੱਸਣ ਨਾ ਦੇਣਾ।"

ਬਾਬਾ ਜੀ ਦੀ ਲਲਕਾਰ ਤੇ ਸਿੱਖ ਸੂਰਮੇ ਸਚਮੁੱਚ ਸ਼ੇਰਾਂ ਵਾਂਗ ਗਰਜਦੇ ਹੋਏ ਨੱਸੇ ਜਾਂਦੇ ਵੈਰੀਆਂ ਉੱਤੇ ਟੁੱਟ ਪਏ। ਵੱਡੀ ਮਾਰ-ਕਾਟ ਹੋਈ। ਸ਼ਹੀਦੀ ਦਲ ਦੇ ਜਵਾਨ ਦੁਸ਼ਮਣਾਂ ਨੂੰ ਪੈਰ-ਪੈਰ ਪਿੱਛੇ ਧੱਕਦੇ ਹੋਏ ਅਗਾਂਹ ਵਧਣ ਲੱਗੇ।

# ਜਹਾਨ ਖ਼ਾਂ ਦੀ ਮੌਤ

ਸ਼ਹੀਦੀ ਦਲ ਦੇ ਘੋੜ-ਸਵਾਰ ਦਸਤੇ ਦੀ ਅਗਵਾਈ ਬਲੀ ਯੋਧਾ ਭਾਈ ਦਿਆਲ ਸਿੰਘ ਕਰ ਰਿਹਾ ਸੀ। ਉਹ ਬਿਜਲੀ ਵਰਗੀ ਤੇਜ਼ੀ ਨਾਲ ਕਦੀ ਦੁਸ਼ਮਣ ਦੀ ਖੱਬੀ ਤੇ ਕਦੀ ਸਜੀ ਬਾਹੀ ਉੱਤੇ ਟੁੱਟ ਪੈਂਦਾ। ਜੋਸ਼ੀਲੇ ਘੋੜ-ਸਵਾਰ ਸਿੰਘ ਵੈਰੀਆਂ ਨੂੰ ਘੋੜਿਆਂ ਦੇ ਪੈਰਾਂ ਥੱਲ੍ਹੇ ਕੁਚਲਦੇ ਤੇ ਉੱਤੋਂ ਬਰਛੇ ਤੇ ਤਲਵਾਰਾਂ ਵਾਹੁੰਦੇ ਉਨ੍ਹਾਂ ਦਾ ਘਾਣ ਕਰਦੇ। ਭਾਈ ਦਿਆਲ ਸਿੰਘ ਦੀ ਨਜ਼ਰ ਅਚਾਨਕ ਜਹਾਨ ਖ਼ਾਂ 'ਤੇ ਜਾ ਪਈ, ਜਿਹੜਾ ਫ਼ੌਜ ਦੇ ਪਿੱਛੇ ਹਾਥੀ 'ਤੇ ਬੈਠਾ ਹੋਇਆ ਆਪਣੇ ਫ਼ੌਜੀਆਂ ਦੇ ਹੌਂਸਲੇ ਵਧਾ ਰਿਹਾ ਸੀ। ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਵਾਲੇ ਪਾਪੀ ਜਹਾਨ ਖ਼ਾਂ ਨੂੰ ਵੇਖ ਕੇ ਭਾਈ ਦਿਆਲ ਸਿੰਘ ਦੀਆਂ ਅੱਖਾਂ ਵਿਚ ਖ਼ੂਨ ਉੱਤਰ ਆਇਆ। ਉਸ ਨੇ ਆਪਣੇ ਦਸਤੇ ਨੂੰ ਗਰਜਵੀਂ ਆਵਾਜ਼ ਵਿਚ ਆਖਿਆ, "ਜਵਾਨੋ! ਔਹ ਸਾਹਮਣੇ ਦੁਸ਼ਟ ਜਹਾਨ ਖ਼ਾਂ ਹਾਥੀ 'ਤੇ ਚੜ੍ਹਿਆ ਬੈਠਾ ਜੇ। ਇਸੇ ਨੀਚ ਨੇ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਭੰਗ ਕੀਤੀ ਹੈ। ਅੱਜ ਅਸੀਂ ਇਸ ਨੂੰ ਨਹੀਂ ਛੱਡਣਾ। ਆਉ ਜ਼ੋਰ ਦਾ ਹੱਲਾ ਮਾਰੀਏ ਤੇ ਵੈਰੀ ਦਲ ਨੂੰ ਚੀਰ ਕੇ ਉਸ ਦੇ ਸਿਰ 'ਤੇ ਪਹੁੰਚੀਏ।"

ਹੁਕਮ ਦੀ ਦੇਰ ਸੀ ਕਿ ਸਿੰਘ ਸੂਰਮੇ ਘੋੜੇ ਦੁੜਾਉਂਦੇ ਹੋਏ ਵੈਰੀ ਦਲ ਉੱਤੇ ਜਾ ਪਏ ਤੇ ਉਸ ਨੂੰ ਚੀਰਦੇ ਹੋਏ ਉਥੇ ਜਾ ਪਹੁੰਚੇ ਜਿਥੇ ਜਹਾਨ ਖ਼ਾਂ ਹਾਥੀ 'ਤੇ ਬੈਠਾ ਹੋਇਆ ਆਪਣੇ ਸਿਪਾਹੀਆਂ ਨੂੰ ਅੱਗੇ ਵਧਣ ਲਈ ਉਭਾਰ ਰਿਹਾ ਸੀ। ਭਾਈ ਦਿਆਲ ਸਿੰਘ ਨੇ ਜਾਂਦਿਆਂ ਹੀ ਜਹਾਨ ਖ਼ਾਂ ਨੂੰ ਲਲਕਾਰਾ ਮਾਰਿਆ, "ਜਹਾਨ ਖ਼ਾਂ! ਤੂੰ ਸਾਡੇ ਪਵਿੱਤਰ ਧਰਮ-ਅਸਥਾਨ ਦੀ ਬੇਹੁਰਮਤੀ ਕੀਤੀ ਹੈ। ਮੈਂ ਤੈਨੂੰ ਉਸ ਦੀ ਸਜ਼ਾ ਦੇਣ ਆਇਆ ਹਾਂ। ਜੇ ਹਿੰਮਤ ਹੈ ਈ ਤਾਂ ਹੇਠਾਂ ਉੱਤਰ ਤੇ ਸਾਹਮਣੇ ਹੋ ਕੇ ਮੁਕਾਬਲਾ ਕਰ।"

ਭਰਵੇਂ ਜੁੱਸੇ ਅਤੇ ਗ਼ੁੱਸੇ ਤੇ ਜੋਸ਼ ਨਾਲ ਲਾਲ ਸੂਹੇ ਚਿਹਰੇ ਵਾਲੇ ਯੋਧੇ ਭਾਈ ਦਿਆਲ ਸਿੰਘ ਵਲ ਤੱਕ ਕੇ ਜਹਾਨ ਖ਼ਾਂ ਦੀ ਰੂਹ ਫ਼ਨਾਹ ਹੋ ਗਈ। ਉਸ ਨੂੰ ਜਾਨ ਦੇ ਲਾਲੇ ਪੈ ਗਏ। ਉਸ ਨੇ ਮਹਾਵਤ ਨੂੰ ਹੁਕਮ ਦਿੱਤਾ ਕਿ ਹਾਥੀ ਨੂੰ ਭਜਾ ਕੇ ਉਥੋਂ ਨਿਕਲ ਚਲੇ। ਪਰ ਸਿੰਘਾਂ ਨੇ ਘੋੜਿਆਂ ਨਾਲ

ਉਸ ਨੂੰ ਚਾਰੇ ਪਾਸਿਉਂ ਘੇਰ ਲਿਆ ਤੇ ਭੱਜਣ ਦਾ ਰਾਹ ਬੰਦ ਕਰ ਦਿੱਤਾ। ਭਾਈ ਦਿਆਲ ਸਿੰਘ ਨੇ ਘੋੜਾ ਅੱਗੇ ਵਧਾਇਆ ਤੇ ਕਾਠੀ ਉੱਤੇ ਖੜੇ ਹੋ ਕੇ ਜਹਾਨ ਖ਼ਾਂ ਨੂੰ ਹੇਠਾਂ ਖਿੱਚ ਲਿਆ। ਉਹ ਆਪ ਵੀ ਘੋੜੇ ਤੋਂ ਥੱਲੇ ਉੱਤਰ ਆਇਆ ਤੇ ਜਹਾਨ ਖ਼ਾਂ ਨੂੰ ਦੋ ਹੱਥ ਕਰਨ ਲਈ ਲਲਕਾਰਿਆ।

ਜਹਾਨ ਖ਼ਾਂ ਏਨਾ ਬੌਂਦਲਿਆ ਹੋਇਆ ਸੀ ਕਿ ਉਸ ਕੋਲੋਂ ਆਪਣੀ ਤਲਵਾਰ ਸੰਭਾਲੀ ਨਹੀਂ ਜਾ ਰਹੀ ਸੀ। ਮੁਸ਼ਕਲ ਨਾਲ ਉਸ ਨੇ ਇਕ ਵਾਰ ਕੀਤਾ। ਜਵਾਬ ਵਿਚ ਭਾਈ ਦਿਆਲ ਸਿੰਘ ਨੇ ਆਪਣਾ ਬਰਛਾ ਵਾਹ ਕੇ ਉਸ ਦਾ ਬਦਨ ਵਿੰਨ੍ਹ ਦਿੱਤਾ। ਜਹਾਨ ਖ਼ਾਂ ਦੇ ਜ਼ਮੀਨ ਤੇ ਡਿੱਗਦਿਆਂ-ਡਿੱਗਦਿਆਂ ਇਕ ਸਿੰਘ ਨੇ ਤੇਗ਼ ਨਾਲ ਉਸ ਦਾ ਸਿਰ ਲਾਹ ਸੁੱਟਿਆ। ਭਾਈ ਦਿਆਲ ਸਿੰਘ ਨੇ ਉਸ ਦਾ ਸਿਰ ਆਪਣੇ ਨੇਜ਼ੇ ਉੱਤੇ ਟੰਗ ਕੇ ਜ਼ੋਰ ਦੀ ਜੈਕਾਰਾ ਮਾਰਿਆ। ਆਪਣੇ ਸਿਪਾਹ-ਸਾਲਾਰ ਦੇ ਮਰਨ ਦਾ ਪਤਾ ਲੱਗਣ 'ਤੇ ਦੁਰਾਨੀ ਫ਼ੌਜ ਵਿਚ ਘਬਰਾਹਟ ਪੈ ਗਈ। ਉਹ ਮੈਦਾਨ 'ਚੋਂ ਨੱਸਣ ਦਾ ਰਾਹ ਵੇਖਣ ਲੱਗੀ। ਸਿੰਘਾਂ ਨੇ ਉਹਦੇ 'ਤੇ ਆਪਣਾ ਦਬਾਅ ਹੋਰ ਵਧਾ ਦਿੱਤਾ ਤੇ ਹੌਲੀ ਹੌਲੀ ਅੱਗੇ ਵੱਧਣ ਲੱਗੇ।

ਜਹਾਨ ਖ਼ਾਂ ਨੂੰ ਮਾਰ ਲੈਣ ਨਾਲ ਸਿੱਖਾਂ ਦੇ ਹੌਸਲੇ ਬੜੇ ਵੱਧ ਗਏ ਸਨ। ਇਸ ਸਮੇਂ ਭਾਵੇਂ ਦੁਰਾਨੀਆਂ ਨੂੰ ਲਾਹੌਰ ਤੋਂ ਕੁਝ ਕੁਮਕ ਮਿਲ ਗਈ ਪਰ ਜਦੋਂ ਨਵੇਂ ਫ਼ੌਜੀਆਂ ਨੂੰ ਸਿਪਾਹ-ਸਾਲਾਰ ਜਹਾਨ ਖ਼ਾਂ ਦੀ ਮੌਤ ਦਾ ਪਤਾ ਲੱਗਾ ਤਾਂ ਉਨ੍ਹਾਂ ਦੇ ਹੌਸਲੇ ਵੀ ਟੁੱਟ ਗਏ। ਉਨ੍ਹਾਂ ਨੇ ਸਿਰਫ਼ ਬਚਾਅ ਦੀ ਖ਼ਾਤਰ ਸਿੰਘਾਂ ਨਾਲ ਟੱਕਰ ਲਈ ਤੇ ਜਾਨਾਂ ਹੂਲ ਕੇ ਲੜੇ। ਇਕ ਵਾਰ ਫੇਰ ਘਮਸਾਨ ਮਚ ਪਿਆ। ਦੁਰਾਨੀ ਫ਼ੌਜਾਂ ਦਾ ਭਾਰੀ ਨੁਕਸਾਨ ਹੋਇਆ। ਸਿੱਖ ਵੀ ਕਾਫ਼ੀ ਸੰਖਿਆ ਵਿਚ ਸ਼ਹੀਦ ਹੋਏ। ਪਰ ਹੁਣ ਇਹ ਅੰਮ੍ਰਿਤਸਰ ਦੇ ਨੇੜੇ ਪਹੁੰਚ ਗਏ ਸਨ, ਇਸ ਲਈ ਉਨ੍ਹਾਂ ਦੇ ਹੌਂਸਲੇ ਬੜੇ ਉੱਚੇ ਸਨ।

## ਆਖ਼ਰੀ ਝੜਪ

ਅੰਮ੍ਰਿਤਸਰ ਦੇ ਬਾਹਰਵਾਰ ਸਿੰਘਾਂ ਅਤੇ ਦੁਰਾਨੀਆਂ ਵਿਚਾਲੇ ਆਖ਼ਰੀ ਮੁਕਾਬਲਾ ਹੋਇਆ। ਭਾਰਾ ਘਮਸਾਨ ਮਚਿਆ। ਦੁਰਾਨੀਆਂ ਦੀ ਫ਼ੌਜ ਦੀ

ਇਕ ਟੁਕੜੀ ਸਿੱਖਾਂ ਨਾਲ ਲੜ ਰਹੀ ਸੀ ਤਾਂ ਕਿ ਬਾਕੀ ਦੀ ਫ਼ੌਜ ਬਚ ਕੇ ਲਾਹੌਰ ਵੱਲ ਨਿਕਲ ਜਾਏ। ਸਿੱਖ ਵੱਧ ਤੋਂ ਵੱਧ ਵੈਰੀਆਂ ਨੂੰ ਧੂੜ ਚਟਾਉਣੀ ਚਾਹੁੰਦੇ ਸਨ। ਆਪਣੇ ਆਦਮੀਆਂ ਨੂੰ ਬਚਾਉਣ ਲਈ ਦੁਰਾਨੀ ਫ਼ੌਜਦਾਰ ਜਮਾਲ ਸ਼ਾਹ (ਕਈ ਇਤਿਹਾਸਕਾਰਾਂ ਨੇ ਉਸ ਦਾ ਨਾਂ ਅਤਾਈ ਖ਼ਾਂ ਲਿਖਿਆ ਹੈ) ਅੱਗੇ ਆਇਆ। ਉਸ ਨੇ ਬਾਬਾ ਦੀਪ ਸਿੰਘ ਨੂੰ ਕਿਹਾ :

"ਸਰਦਾਰ! ਬਥੇਰਾ ਖ਼ੂਨ-ਖ਼ਰਾਬਾ ਹੋ ਚੁੱਕਾ ਹੈ। ਹੋਰ ਬੰਦੇ ਮਰਵਾਉਣ ਦਾ ਕੀ ਫ਼ਾਇਦਾ ? ਆ, ਅਸੀਂ ਦੋਵੇਂ ਆਹਮੋ-ਸਾਹਮਣੇ ਲੜ ਕੇ ਜਿੱਤ-ਹਾਰ ਦਾ ਫ਼ੈਸਲਾ ਕਰ ਲਈਏ ? ਜਿਹੜਾ ਹਾਰ ਜਾਏ ਉਸ ਦੇ ਸਾਥੀਆਂ ਨੂੰ ਅਮਨ ਚੈਨ ਨਾਲ ਨਿਕਲ ਜਾਣ ਦਿੱਤਾ ਜਾਏ।"

ਬਾਬਾ ਦੀਪ ਸਿੰਘ ਨੇ ਖ਼ੁਸ਼ੀ ਨਾਲ ਇਹ ਪ੍ਰਸਤਾਵ ਮਨਜ਼ੂਰ ਕਰ ਲਿਆ। ਬਾਬਾ ਜੀ ਦੀ ਆਯੂ ਇਸ ਸਮੇਂ ਅੱਸੀ ਵਰ੍ਹੇ ਦੇ ਕਰੀਬ ਸੀ। ਉਨ੍ਹਾਂ ਦੇ ਮੁਕਾਬਲੇ ਤੇ ਜਮਾਲ ਸ਼ਾਹ ਅਜੇ ਜਵਾਨ ਸੀ। ਪਰ ਬਾਬਾ ਦੀਪ ਸਿੰਘ ਸ਼ਹੀਦੀ ਦਾ ਅਰਦਾਸਾ ਕਰ ਕੇ ਤੁਰੇ ਸਨ। ਯੁੱਧ ਜਿੱਤਿਆ ਜਾ ਚੁੱਕਾ ਸੀ। ਅੰਮ੍ਰਿਤਸਰ ਪਹੁੰਚ ਵਿਚ ਸੀ। ਉਹ ਆਪਣੇ ਜਿਹੇ ਕਿਸੇ ਸੱਚੇ ਸੂਰਮੇ ਨਾਲ ਲੜ ਕੇ ਸ਼ਹੀਦੀ ਪਾਉਣੀ ਚਾਹੁੰਦੇ ਸਨ, ਇਸ ਲਈ ਉਨ੍ਹਾਂ ਨੇ ਆਪਣੇ ਮੁਕਾਬਲੇ ਜਵਾਨ ਜਮਾਲ ਸ਼ਾਹ ਨਾਲ ਲੜਨਾ ਪ੍ਰਵਾਨ ਕਰ ਲਿਆ। ਉਂਝ ਉਹ ਬਲ ਵਲੋਂ ਆਪਣੇ ਵਿਰੋਧੀ ਤੋਂ ਘਟ ਨਹੀਂ ਸਨ।

## ਬਾਬਾ ਦੀਪ ਸਿੰਘ ਦੀ ਸ਼ਹੀਦੀ

ਦੋਵੇਂ ਸੂਰਮੇ ਘੋੜਿਆਂ ਤੋਂ ਉਤਰ ਆਏ ਤੇ ਮੈਦਾਨ ਵਿਚ ਨਿੱਤਰ ਪਏ। ਉਨ੍ਹਾਂ ਨੇ ਆਪਣੇ ਆਦਮੀਆਂ ਨੂੰ ਆਖ ਦਿੱਤਾ ਕਿ ਕੁਝ ਵੀ ਹੋਵੇ, ਕੋਈ ਕਿਸੇ ਵੀ ਹਾਲਤ ਵਿਚ ਦਖ਼ਲ ਨਾ ਦੇਵੇ।

ਬਾਬਾ ਜੀ ਨੇ ਜਮਾਲ ਸ਼ਾਹ ਨੂੰ ਪਹਿਲਾਂ ਵਾਰ ਕਰਨ ਲਈ ਆਖਿਆ। ਜਮਾਲ ਸ਼ਾਹ ਨੇ ਤਲਵਾਰ ਨਾਲ ਜ਼ੋਰਦਾਰ ਵਾਰ ਕੀਤਾ। ਬਾਬਾ ਜੀ ਨੇ ਆਪਣੇ ਦੋ-ਧਾਰੀ ਖੰਡੇ ਤੇ ਵਾਰ ਰੋਕ ਲਿਆ ਤੇ ਆਪ ਖੰਡਾ ਵਾਹਿਆ। ਜਮਾਲ ਸ਼ਾਹ ਵਾਰ ਬਚਾ ਗਿਆ। ਇਸ ਤਰ੍ਹਾਂ ਦੋਹਾਂ ਵਿਚਾਲੇ ਲੋਹਾ ਖੜਕਦਾ

ਰਿਹਾ। ਜਮਾਲ ਸ਼ਾਹ ਨੂੰ ਆਪਣੇ ਬਲ ਉੱਤੇ ਬੜਾ ਮਾਣ ਸੀ। ਉਹ ਹੈਰਾਨ ਹੋ ਰਿਹਾ ਸੀ ਕਿ ਅੱਸੀ ਵਰ੍ਹਿਆਂ ਦਾ ਬਿਰਧ ਯੋਧਾ ਉਸ ਦਾ ਕੋਈ ਵਾਰ ਸਫਲ ਨਹੀਂ ਸੀ ਹੋਣ ਦੇ ਰਿਹਾ। ਉਹੀ ਕਈ ਪੈਂਤੜੇ ਬਦਲਦਾ ਪਰ ਬਾਬਾ ਜੀ ਹਰ ਪੈਂਤੜੇ ਨੂੰ ਨਾਕਾਮ ਬਣਾ ਦਿੰਦੇ। ਉਸ ਨੂੰ ਬਾਬਾ ਜੀ ਦੇ ਵਾਰ ਤੋਂ ਬਚਣਾ ਔਖਾ ਹੋ ਜਾਂਦਾ।

ਘੰਟਾ ਭਰ ਦੋਹਾਂ ਯੋਧਿਆਂ ਵਿਚ ਗਹਿ-ਗਚ ਯੁੱਧ ਹੁੰਦਾ ਰਿਹਾ, ਬਾਕੀ ਦੇ ਲੋਕ ਚੁੱਪ-ਚਾਪ ਹੈਰਾਨ ਖੜੇ ਸੂਰਮਗਤੀ ਦੇ ਇਸ ਕਾਰਨਾਮੇ ਨੂੰ ਵੇਖਦੇ ਰਹੇ। ਅੰਤ ਇਕ ਦੂਜੇ ਦੇ ਵਾਰ ਨਾਲ ਦੋਹਾਂ ਸੂਰਮਿਆਂ ਦੇ ਸਿਰ ਧੜ ਨਾਲੋਂ ਵੱਖ ਹੋ ਗਏ।

## ਬਾਬਾ ਜੀ ਦਾ ਦਰਬਾਰ ਸਾਹਿਬ ਪਹੁੰਚਣਾ

ਬਾਬਾ ਦੀਪ ਸਿੰਘ ਜੀ ਦਾ ਸਰੀਰ ਡਿੱਗਣ ਲੱਗਾ ਸੀ ਕਿ ਉਨ੍ਹਾਂ ਦੇ ਇਕ ਸਾਥੀ ਨੇ ਆਖਿਆ, "ਬਾਬਾ ਜੀ! ਆਪ ਦਾ ਪ੍ਰਣ ਸੀ ਕਿ ਸ੍ਰੀ ਹਰਿਮੰਦਰ ਸਾਹਿਬ ਪਹੁੰਚ ਕੇ ਪ੍ਰਾਣ ਤਿਆਗਾਂਗੇ। ਅਜੇ ਤਾਂ ਹਰਿਮੰਦਰ ਦੂਰ ਹੈ।"

ਇਹ ਸੁਣ ਕੇ ਬਾਬਾ ਜੀ ਦਾ ਸਰੀਰ ਸੰਭਲ ਗਿਆ। ਆਪ ਨੇ ਆਪਣਾ ਸੀਸ ਚੁੱਕਿਆ ਕੇ ਖੱਬੇ ਹੱਥ ਦੀ ਤਲੀ ਉਪਰ ਟਿਕਾ ਲਿਆ ਅਤੇ ਸੱਜੇ ਹੱਥ ਵਿਚ ਮੁੜ ਖੰਡਾ ਸੰਭਾਲ ਕੇ ਵਾਹੁੰਦੇ ਹੋਏ ਅਗਾਂਹ ਵੱਧਣ ਲੱਗੇ। ਇਹ ਵੇਖ ਕੇ ਦੇਖਣ ਵਾਲੇ ਅਸਚਰਜ ਕਰਨ ਲੱਗੇ ਕਿ ਸੀਸ ਉਤਰ ਜਾਣ 'ਤੇ ਵੀ ਆਪ ਦੇ ਅੰਦਰ ਐਸੀ ਸ਼ਕਤੀ ਮੌਜੂਦ ਹੈ। ਇਹ ਅਨੋਖਾ ਚਮਤਕਾਰ ਤੱਕ ਕੇ ਵੈਰੀ ਦਲ ਵਿਚ ਭੈ ਤੇ ਘਬਰਾਹਟ ਫੈਲ ਗਈ। ਉਹ ਸੋਚਣ ਲੱਗੇ ਕਿ ਇਨ੍ਹਾਂ ਸਿੱਖਾਂ ਵਿਚ ਇਨ੍ਹਾਂ ਦੇ ਗੁਰੂ ਨੇ ਕੋਈ ਰੱਬੀ ਤਾਕਤ ਭਰੀ ਹੋਈ ਹੈ ਤਦੇ ਤਾਂ ਇਹ ਆਪਣੇ ਨਾਲੋਂ ਵੀਹ ਗੁਣਾਂ ਵੱਡੇ ਲਸ਼ਕਰ ਨਾਲ ਜੂਝ ਪੈਂਦੇ ਹਨ। ਇਹ ਖ਼ੁਦਾਈ-ਕ੍ਰਿਸ਼ਮਾ ਹੀ ਤਾਂ ਹੈ ਕਿ ਸਿਰ ਤੋਂ ਬਿਨਾਂ ਦਾ ਧੜ ਤਲਵਾਰ ਵਾਹ ਰਿਹਾ ਹੈ।"

ਦੁਰਾਨੀ ਫ਼ੌਜ ਦੇ ਸਾਰੇ ਕਮਾਨਦਾਰ ਮਾਰੇ ਜਾ ਚੁੱਕੇ ਸਨ। ਜਮਾਲ

ਸ਼ਾਹ ਦੀ ਮੌਤ ਨਾਲ ਫ਼ੌਜ ਦੀ ਹਿੰਮਤ ਬਿਲਕੁੱਲ ਟੁੱਟ ਗਈ। ਉਹ ਪੰਦਰ੍ਹਾਂ ਹਜ਼ਾਰ ਤੋਂ ਵੱਧ ਜਾਨਾਂ ਦਾ ਭਾਰਾ ਨੁਕਸਾਨ ਉਠਾ ਕੇ ਮੈਦਾਨ ਵਿਚ ਭੱਜ ਖਲੋਤੀ। ਸਿੱਖਾਂ ਦੀ ਜਿੱਤ ਹੋ ਗਈ।

ਸਿੱਖ ਫ਼ਤਹਿ ਦੇ ਨਗਾਰੇ ਵਜਾਉਂਦੇ ਤੇ ਜੈਕਾਰੇ ਛੱਡਦੇ ਅਗਾਂਹ ਵੱਧਦੇ ਗਏ। ਬਾਬਾ ਦੀਪ ਸਿੰਘ ਖੰਡਾ ਵਾਹੁੰਦੇ ਉਨ੍ਹਾਂ ਵਿਚਾਲੇ ਚਲਦੇ ਜਾ ਰਹੇ ਸਨ। ਵੈਰੀ ਤਾਂ ਵੈਰੀ ਸਿੰਘ ਆਪ ਵੀ ਅਸਚਰਜ ਕਰ ਰਹੇ ਸਨ ਕਿ ਬਾਬਾ ਜੀ ਦੇ ਅੰਦਰ ਕਿਹੜੀ ਸ਼ਕਤੀ ਕੰਮ ਕਰ ਰਹੀ ਹੈ। ਫੇਰ ਉਹ ਆਪ ਹੀ ਸੋਚਦੇ ਕਿ ਇਹ ਕਲਗ਼ੀਆਂ ਵਾਲੇ ਦਸਮੇਸ਼ ਪਿਤਾ ਦੀ ਹੀ ਸ਼ਕਤੀ ਹੈ।

## ਬਾਬਾ ਜੀ ਦਾ ਸੀਸ ਪ੍ਰਕਰਮਾਂ ਵਿਚ

ਬਾਬਾ ਦੀਪ ਸਿੰਘ ਇਸੇ ਤਰ੍ਹਾਂ ਵੱਧਦੇ ਵੱਧਦੇ ਦਰਬਾਰ ਸਾਹਿਬ ਪਹੁੰਚ ਗਏ। ਸਿੱਖ ਵੀ ਨਾਲ ਸਨ। ਪਰਕਰਮਾ ਵਿਚ ਕੁਝ ਕਦਮ ਚਲ ਕੇ, ਆਪ ਨੇ ਆਪਣਾ ਸੀਸ ਇਸ ਪ੍ਰਕਾਰ ਧਰਤੀ ਤੇ ਰੱਖ ਦਿੱਤਾ ਕਿ ਉਸ ਦਾ ਮੂੰਹ ਸ੍ਰੀ ਹਰਿਮੰਦਰ ਸਾਹਿਬ ਵੱਲ ਸੀ ਤੇ ਜਾਪਦਾ ਸੀ ਜਿਵੇਂ ਉਹ ਮੱਥਾ ਟੇਕ ਰਿਹਾ ਹੋਵੇ। ਦੱਸਿਆ ਜਾਂਦਾ ਹੈ ਕਿ ਉਸ ਵੇਲੇ ਇਕ ਦੁੱਧ ਵਰਗਾ ਚਿੱਟਾ ਬਾਜ਼ ਕਿਤੋਂ ਗ਼ੈਬੋਂ ਆ ਕੇ ਆਪ ਦੇ ਸੀਸ ਉਪਰ ਮੰਡਰਾਉਂਦਾ ਰਿਹਾ। ਇਸ ਪਿਛੋਂ ਬਾਬਾ ਜੀ ਦਾ ਧੜ ਧਰਤੀ 'ਤੇ ਪੈ ਗਿਆ ਤੇ ਆਪ ਨੇ ਪ੍ਰਾਣ ਤਿਆਗ ਦਿੱਤੇ। ਆਪ ਦਾ ਖੰਡਾ ਇਸ ਸਮੇਂ ਵੀ ਹੱਥ ਵਿਚ ਫੜਿਆ ਹੋਇਆ ਸੀ।

ਇਹ ਅਦੁੱਤੀ ਦ੍ਰਿਸ਼ ਵੇਖ ਕੇ ਸਭ ਦੇ ਮੂੰਹੋਂ ਨਿਕਲ ਰਿਹਾ ਸੀ:

ਧੰਨ ਗੁਰੂ! ਧੰਨ ਸਿੱਖੀ!

ਇਹ ਸ਼ਹੀਦੀ ਸੰਨ ੧੭੬੧ ਵਿਚ ਹੋਈ।

## ਬਾਬਾ ਜੀ ਦੇ ਗੁਰਦੁਆਰੇ

ਬਾਬਾ ਦੀਪ ਸਿੰਘ ਜੀ ਨੇ ਹਰਿਮੰਦਰ ਸਾਹਿਬ ਦੀ ਪਰਕਰਮਾ ਵਿਚ

ਜਿਸ ਜਗ੍ਹਾ ਆਪਣਾ ਸੀਸ ਟਿਕਾਇਆ ਸੀ, ਉਥੇ ਬਾਬਾ ਜੀ ਦੇ ਨਾਂ ਦਾ ਗੁਰਦੁਆਰਾ ਹੈ। ਇਸ ਨੂੰ ਸ਼ਹੀਦ ਬੁੰਗਾ ਕਹਿੰਦੇ ਹਨ। ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਆਉਣ ਵਾਲੀਆਂ ਸੰਗਤਾਂ ਇਸ ਗੁਰਦੁਆਰੇ ਅੱਗੇ ਵੀ ਮੱਥਾ ਟੇਕਦੀਆਂ ਤੇ ਬਾਬਾ ਦੀਪ ਸਿੰਘ ਜੀ ਦੇ ਅਦੁੱਤੀ ਬਲੀਦਾਨ ਤੋਂ ਪ੍ਰੇਰਨਾ ਲੈਂਦੀਆਂ ਹਨ।

ਬਾਬਾ ਦੀਪ ਸਿੰਘ ਤੇ ਆਪ ਦੇ ਨਾਲ ਯੁੱਧ ਵਿਚ ਸ਼ਹੀਦ ਹੋਣ ਵਾਲੇ ਸਿੰਘਾਂ ਦੀਆਂ ਦੇਹਾਂ ਦਾ ਅੰਤਮ ਸਸਕਾਰ ਗੁਰਦੁਆਰਾ ਰਾਮਸਰ ਸਾਹਿਬ ਦੇ ਕੋਲ ਕੀਤਾ ਗਿਆ। ਉਸ ਸਥਾਨ 'ਤੇ ਇਕ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ। ਇਸ ਦਾ ਨਾਂ 'ਗੁਰਦੁਆਰਾ ਸ਼ਹੀਦਾਂ' ਪ੍ਰਚੱਲਤ ਹੈ। ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਇਥੇ ਦਰਸ਼ਨ ਕਰਨ ਆਉਂਦੀਆਂ ਹਨ। ਹਰ ਸਾਲ ਮਾਘ ਦੇ ਮਹੀਨੇ ਇਥੇ ਭਾਰਾ ਸ਼ਹੀਦੀ ਜੋੜ-ਮੇਲਾ ਲੱਗਦਾ ਹੈ।

ਬਾਬਾ ਦੀਪ ਸਿੰਘ ਜੀ ਦੇ ਗੁਰਦੁਆਰਾ ਸ਼ਹੀਦਾਂ ਦੀ ਸੰਗਤਾਂ ਵਿਚ ਬੜੀ ਮਾਨਤਾ ਹੈ। ਲੋਕ-ਧਾਰਨਾ ਹੈ ਕਿ ਇਥੇ ਹਾਜ਼ਰ ਹੋ ਕੇ ਜਿਹੜੀ ਵੀ ਕਾਮਨਾ ਕੀਤੀ ਜਾਏ, ਉਹ ਪੂਰੀ ਹੁੰਦੀ ਹੈ। ਹਰ ਧਰਮ ਦੇ ਸ਼ਰਧਾਵਾਨ ਇਥੇ ਦਰਸ਼ਨ ਕਰਨ ਆਉਂਦੇ ਹਨ ਅਤੇ ਮੁਰਾਦਾਂ ਪਾਉਂਦੇ ਹਨ।

# ਆਦਰਸ਼ ਜੀਵਨ

ਬਾਬਾ ਦੀਪ ਸਿੰਘ ਦਾ ਜੀਵਨ ਸਿਮਰਨ, ਸੇਵਾ ਅਤੇ ਤਿਆਗ ਦਾ ਜੀਵਨ ਸੀ। ਆਪ ਭਾਵੇਂ ਅਨੰਦਪੁਰ ਸਾਹਿਬ ਰਹੇ, ਪਿੰਡ ਰਹੇ ਜਾਂ ਦਮਦਮਾ ਸਾਹਿਬ ਵਿਖੇ ਨਿਵਾਸ ਕਰਦੇ ਰਹੇ, ਬੰਦਗੀ, ਗੁਰੂ-ਸੇਵਾ ਅਤੇ ਗੁਰਮਤਿ-ਪ੍ਰਚਾਰ ਦੇ ਕਾਰਜ ਵਿਚ ਲੀਨ ਰਹੇ। ਦਮਦਮਾ ਸਾਹਿਬ ਰਹਿ ਕੇ ਆਪ ਨੇ ਇਕ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਚਾਰ ਬੀੜਾਂ ਤਿਆਰ ਕੀਤੀਆਂ ਅਤੇ ਚਹੁੰ ਤਖ਼ਤਾਂ 'ਤੇ ਭਿਜਵਾਈਆਂ ਅਤੇ ਦੂਜੇ ਪਾਸੇ ਗੁਰਮਤਿ-ਪ੍ਰਚਾਰ ਦਾ ਵੱਡਾ ਕਾਰਜ ਕੀਤਾ। ਆਪ ਨੇ ਗਭਰੂਆਂ ਵਿਚ ਦੇਸ਼ ਅਤੇ ਧਰਮ ਲਈ ਕੁਰਬਾਨੀਆਂ ਦੇਣ ਦਾ ਜਜ਼ਬਾ ਭਰਿਆ ਅਤੇ ਉਨ੍ਹਾਂ ਨੂੰ ਸ਼ਸਤਰਾਂ ਦੀ ਸਿਖਲਾਈ ਕਰਾਈ। ਉਨ੍ਹਾਂ ਦਾ ਇਕ ਤਕੜਾ ਸ਼ਹੀਦੀ ਦਲ ਤਿਆਰ ਹੋਇਆ, ਜਿਸ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਕਮਾਨ ਹੇਠ ਜ਼ਾਲਮ

ਮੁਗ਼ਲਾਂ ਦੇ ਖਿਲਾਫ਼ ਵੱਡੀਆਂ ਲੜਾਈਆਂ ਲੜੀਆਂ। ਜਦੋਂ ਬਾਬਾ ਦੀਪ ਸਿੰਘ ਨੇ ਬੰਦਾ ਸਿੰਘ ਨਾਲ ਮਤ-ਭੇਦ ਹੋ ਜਾਣ ਕਰਕੇ ਉਸ ਦਾ ਸਾਥ ਛੱਡ ਦਿੱਤਾ ਤਾਂ ਆਪ ਦੇ ਜਥੇ ਦੇ ਗਭਰੂ ਆਪਣੇ ਇਲਾਕੇ ਵਿਚ ਦੁਖੀਆਂ ਤੇ ਮਜ਼ਲੂਮਾਂ ਦੀ ਸੇਵਾ ਤੇ ਸਹਾਇਤਾ ਦਾ ਕਾਰਜ ਕਰਦੇ ਰਹੇ। ਜਿੱਥੇ ਕਿਤੇ ਕੋਈ ਜ਼ਾਲਮ ਹਾਕਮ ਪਰਜਾ ਤੇ ਅੱਤਿਆਚਾਰ ਕਰਦਾ ਸੀ ਤਾਂ ਸ਼ਹੀਦੀ ਜਥਾ ਉਸ ਨੂੰ ਸੋਧਣ ਲਈ ਪਹੁੰਚ ਜਾਂਦਾ। ਬਾਬਾ ਜੀ ਆਪ ਉਨ੍ਹਾਂ ਨੂੰ ਸੋਧ ਦਿੰਦੇ।

ਤੇ ਜਦੋਂ ਦੁਰਾਨੀਆਂ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੀ ਤੇ ਸਰੋਵਰ ਪੂਰਿਆ ਤਾਂ ਬਾਬਾ ਜੀ ਤੜਪ ਉਠੇ। ਆਪ ਨੇ ਉਸੇ ਪਲ ਦਰਬਾਰ ਸਾਹਿਬ ਦੀ ਮਰਿਆਦਾ ਮੁੜ ਕਾਇਮ ਕਰਨ ਲਈ ਕਮਰਕੱਸਾ ਕਰ ਲਿਆ ਤੇ ਸ਼ਹੀਦੀ ਜਥੇ ਨੂੰ ਲੈ ਕੇ ਅੰਮ੍ਰਿਤਸਰ ਵਲ ਹੋ ਪਏ। ਾਪ ਸ਼ਹੀਦੀ ਦੇਣ ਦਾ ਪ੍ਰਣ ਕਰ ਕੇ ਨਿਕਲੇ। ਜਥੇ ਦੇ ਅੱਗੇ ਹੋ ਕੇ ਲੜੇ ਅਤੇ ਅੰਮ੍ਰਿਤਸਰ ਤੇ ਦਰਬਾਰ ਸਾਹਿਬ ਨੂੰ ਸੁਤੰਤਰ ਕਰਾ ਕੇ ਗੁਰੂ-ਚਰਨਾਂ ਵਿਚ ਸੀਸ ਭੇਟਾ ਕੀਤਾ। ਇਸ ਪ੍ਰਕਾਰ ਆਪ ਨੇ ਇਕ ਆਦਰਸ਼ ਜੀਵਨ ਜੀਵਿਆ। ਉਨ੍ਹਾਂ ਦਾ ਜੀਵਨ ਸਾਡੇ ਲਈ ਪ੍ਰੇਰਨਾ ਦਾ ਸੋਮਾ ਹੈ, ਸੱਚ, ਸਿਮਰਨ, ਸੇਵਾ ਅਤੇ ਸਮਰਪਣ ਦੀ ਪ੍ਰੇਰਨਾ ਦਾ ਸੋਮਾ।

●